2/NIS

# ਨਿਰੰਕਾਰੀ

## ਹੁਕਮਨਾਮਾ

## ਅਕਾਲ ਪੁਰਖ ਜੀ ਕਾ
## ਸਭ ਸਿੱਖਾਂ ਪ੍ਰਤਿ

—ਪ੍ਰਕਾਸ਼ਕ—

**ਯੰਗਮੈੱਨ'ਜ਼ ਨਿਰੰਕਾਰੀ ਐਸੋਸੀਏਸ਼ਨ**

( ਆਫ਼ ਨਿਰੰਕਾਰੀ ਦਰਬਾਰ ਰਾਵਲਪਿੰਡੀ )

ਕੈਂਪ – ਚੰਡੀ ਗੜ੍ਹ ਕੈਪੀਟਲ

ਟ੍ਰੈਕਟ ਨੰ: ੨੩

੧੮ ਮਾਘ ੨੦੧੧ –/4/– January 31, 1955

## ਧੰਨ ਧੰਨ ਨਿਰੰਕਾਰ ਜੀ



## ਮੁੱਢ ਲੇਖ

ਸਤਿਗੁਰੂ ਸ੍ਰੀ ਬਾਬਾ ਦਿਆਲ ਜੀ ਦੀ ਪਾਵਨ ਹਸਤੀ ਸਿਖ ਜਗਤ ਲਈ ਇਕ ਵਿਸ਼ੇਸ਼ ਤੇ ਮਹਿਤ ਪੂਰਣ ਸੰਦੇਸ਼ ਲੈ ਕੇ ਆਈ ਸੀ। ਉਨ੍ਹਾਂ ਦੀ ਅੰਤਰ-ਆਤਮਾ ਅਸਥੂਲ ਸਰੀਰ ਦੀਆਂ ਹੱਦਾਂ ਤੋਂ ਪਾਰ ਹੋ ਸੱਚਖੰਡ ਮੰਡਲ ਵਿਚ ਪੁਜੀ, ਜਿਥੇ ਦਸ ਪਾਤਸ਼ਾਹੀਆਂ ਦੀ ਨਿਰੰਕਾਰੀ ਜੋਤ ਨੇ ਉਨ੍ਹਾਂ ਨੂੰ ਇਕ ਮਹਾਨ ਕਾਰਜ (ਜਿਸ ਨੇ ਸਿਖ ਪੰਥ ਨੂੰ ਵਹਿਮਾਂ ਭਰਮਾਂ ਦੇ ਦੰਗਲ ਚੋਂ ਕੱਢ ਗੁਰਬਾਣੀ ਤੇ ਗੁਰ-ਮਰਯਾਦਾ ਦੀ ਸ਼ਾਹ-ਰਾਹ ਤੇ ਪਾਇਆ) ਦੀ ਸੌਂਪਣਾ ਕੀਤੀ:—

"ਤਾਂ ਹੁਕਮ ਹੋਇਆ, ਨਿਰੰਕਾਰ ਜੀ ਦੇ ਪੁਰਖਾ, ਸਭ ਸਿਖਾਂ ਤਾਈਂ ਜਾਇਕੇ ਰਹਿਤ ਦਸ। ਜੋ ਦਸ ਪਾਤਸ਼ਾਹੀਆਂ ਤਕ ਸਿਖ ਹੋਇ ਹੈਨ ਸੋ ਤੇਰੇ ਹਵਾਲੇ।...........ਜੋ ਤੇਰਾ ਫ਼ੁਰਮਾਨ ਮੰਨੇਗਾ, ਸੋ ਮੋਖ ਪਦਵੀ ਨੂੰ ਪ੍ਰਾਪਤ ਹੋਵੇਗਾ, ਸਚ ਖੰਡ ਮੈਂ ਵਾਸਾ ਪਾਵੇਗਾ।"

ਦਿਆਲ ਜੀ ਨੇ ਆਪਣੀ ਸਾਰੀ ਆਯੂ ਇਸ ਹੁਕਮ ਦੇ ਪਰਚਾਰਨ ਹਿਤ ਖਰਚ ਕੀਤੀ, ਉਨ੍ਹਾਂ ਦੀ ਕਥਨੀ ਤੇ ਕਰਨੀ ਵਿਚ ਕੋਈ ਅੰਤਰ ਨਹੀਂ ਸੀ। ਉਨ੍ਹਾਂ ਨੇ ਇਸ ਹੁਕਮ ਨੂੰ ਦ੍ਰਿੜਾਉਣ ਲਈ ਬੜੇ ਉਤਸ਼ਾਹ ਤੇ ਦਲੇਰੀ ਨਾਲ ਥਾਂ ਥਾਂ ਪੁਜ ਕੇ ਪਰਚਾਰ ਕੀਤਾ। ਉਨ੍ਹਾਂ ਦੇ ਮਿਸ਼ਨ ਦੀ ਸਚਾਈ ਦੀ ਪਰਖ ਕਈ ਵਾਰ ਹੋਈ। ਧਰਮ ਦੇ ਦੰਭੀ ਝੂਠੇ ਪੁਜਾਰੀਆਂ ਨੇ ਸ਼ਹਿਰ ਤੋਂ ਬਾਹਰ ਕੱਢ ਦਿਤਾ, ਲੋਕਾਂ ਕੁਰਾਹੀ ਆਖਿਆ, ਵਟੇ ਮਾਰੇ, ਖੂਹਾਂ ਤੋਂ ਪਾਣੀ ਭਰਨਾ ਬੰਦ ਕਰ ਦਿਤਾ, ਭਾਈਚਾਰੇ ਨੇ ਬਰਾਦਰੀ ਤੋਂ ਖਾਰਜ ਕਰਨ ਦੇ ਫ਼ਤਵੇ ਲਗਾ ਦਿਤੇ, ਤੇ ਕਪਟੀ ਪੁਰਸ਼ਾਂ ਨੇ ਜ਼ਹਿਰ ਦੀਆਂ ਗੋਲੀਆਂ ਖਾਣ ਲਈ ਦਿਤੀਆਂ, ਪਰ ਉਹ ਦ੍ਰਿੜ੍ਹ ਵਿਸ਼ਵਾਸੀ ਅਦਵੈਤੀ ਸੂਰਮਾ ਆਪਣੇ ਇਰਾਦੇ ਤੇ ਅਟੱਲ ਰਿਹਾ, ਗੁਰੂ ਦੇ ਹੁਕਮ ਸੰਦੇਸ਼ ਨੂੰ ਵਜਾਉਣ ਵਾਲਾ

ਰਤਾ ਨ ਡੋਲਿਆ, ਉਸ ਪਾਸ ਦਸਾਂ ਗੁਰੂਆਂ ਦੀ ਰੂਹਾਨੀ ਮੋਹਰ ਛਾਪ ਸੀ। ਉਸ ਪਾਸ ਕੋਈ ਝੂਠਾ ਬਨਾਵਟੀ ਆਗਿਆ-ਪਤ੍ਰ ਨਹੀਂ ਸੀ–ਜੋ ਉਹ ਡੋਲ ਜਾਂਦਾ। ਜਿਸ ਦੀ ਕੰਡ ਤੇ ਦਸ ਸੂਰਬੀਰਾਂ ਦਾ ਹਥ ਹੋਵੇ, ਉਸ ਨੂੰ ਕੌਣ ਰੋਕ ਸਕਦਾ ਸੀ।

ਉਹ ਧਾਰਾ ਜੋ ਪਹਿਲਾਂ ਇਕ ਨਿਕੀ ਨਦੀ ਵਾਂਗ ਅਰੰਭ ਹੋਈ ਸੀ, ਉਸ ਵਿਚਾਲੇ ਉਹ ਹੜ੍ਹ ਆਇਆ ਜੋ ਸਭ ਹੱਦਾਂ ਟੁਟ ਗਈਆਂ– ਏਹ ਧਾਰਾ ਫੈਲਦੀ ਹੋਈ ਸ਼ਹੁ ਸਾਗਰ ਵਾਂਗ ਵਿਸ਼ਾਲ ਹੋ ਗਈ। ਸਾਰੇ ਸਿਖ ਪੰਥ ਨੇ ਓਹਨਾਂ ਰਹੁ ਰੀਤਾਂ ਮਰਯਾਦਾਂ ਨੂੰ ਅਪਨਾਇਆ ਜੋ ਉਸ ਮਹਾ ਵੀਰ ਯੋਧੇ ਨੇ ਪ੍ਰਚਲਤ ਕੀਤੀਆਂ ਸਨ।

ਸੁਖੈਨ ਰਸਤੇ ਤੇ ਸ਼ਾਹ ਰਾਹਾਂ ਤੇ ਲੋਕ ਆਰਾਮ ਨਾਲ ਚਲਣ ਲਗ ਪਏ ਤੇ ਭੁਲ ਗਏ ਉਸ ਇੰਜੀਨੀਅਰ ਦੀ ਦਾਦ ਨੂੰ ਜਿਸਨੇ ਪਹਾੜਾਂ ਡੂੰਗਰਾਂ ਜੰਗਲਾਂ ਨੂੰ ਕਟ ਚੀਰ ਕੇ ਇਹ ਗੁਰਮੁਖ ਗਾਡੀ ਰਾਹ ਚਲਾਇਆ। ਅਸੀ ਅਕ੍ਰਿਤਘਣ ਹੋ ਗਏ, ਭੁਲ ਗਏ ਉਸ ਦੇ ਉਪਕਾਰਾਂ ਨੂੰ। ਅਕ੍ਰਿਤਘਣਤਾ ਦੀ ਕਮਜ਼ੋਰੀ ਅਜ ਅਸਾਨੂੰ ਘੁਣ ਵਾਂਗ ਅੰਦਰੋ ਅੰਦਰ ਖਾ ਰਹੀ ਹੈ ਅਤੇ ਅਸੀਂ ਸ਼ਿਕਾਰ ਹੋ ਰਹੇ ਹਾਂ–ਮੁੜ ਫੇਰ ਓਹਨਾਂ ਵਹਿਮਾਂ ਭਰਮਾਂ ਦੇ ਜਿਨ੍ਹਾਂ ਚੋਂ ਉਸ ਸੂਰਬੀਰ ਨੇ ਬਾਹੋਂ ਪਕੜ ਕੇ ਲਕ ਲਕ ਫਸੇ ਚਿਕੜਾਂ ਵਿਚੋਂ ਅਸਾਨੂੰ ਕੱਢਿਆ ਤੇ ਬਚਾਇਆ ਸੀ।

ਅੱਜ ਉਸ ਮਹਾਨ ਪੁਰਸ਼ ਦੀ ਚਲਾਈ ਗੁਰਮਰਯਾਦਾ ਦੇ ਉਦਘਾਟਨ ਦੀ ਸੌਵੀਂ ਬਰਸੀ ਹੈ। ਆਉ ਅਜ ਸਾਰੇ ਮਿਲਕੇ ਸ਼ਰਧਾ ਦੇ ਫੂਲ ਉਸ ਦੀ ਸੇਵਾ ਵਿਚ ਭੇਟ ਕਰੀਏ। ਤੁਸੀ ਉਸਨੂੰ ਗੁਰੂ ਭੁੱਲ ਨਹੀਂ ਮੰਨਦੇ ਨਾ ਮੰਨੋ–ਉਹ ਪਦਵੀਆਂ ਦਾ ਭੁਖਾ ਨਹੀਂ–ਤੁਸੀ ਉਸਨੂੰ ਕੋਈ ਪਦਵੀ ਦੇਣ ਜੋਗੇ ਹੀ ਨਹੀਂ–ਉਸਨੂੰ, ਧੁਰੋਂ ਪਦਵੀ ਮਿਲੀ ਸੀ ਦਸ ਪਾਤਸ਼ਾਹੀਆਂ ਵਲੋਂ–ਤੁਸੀ ਉਸ ਨੂੰ ਸੰਤ ਆਖੋ, ਸਿਖ ਕਹੋ, ਗੁਰਮੁਖ ਕਹੋ, ਭਾਈ ਆਖੋ–ਜੋ ਜੀਅ ਆਏ ਆਖੋ–ਪਰ ਉਸ ਦੇ ਕੀਤੇ ਉਪਕਾਰਾਂ ਨੂੰ ਨ ਭੁਲੋ। ਜੋ ਉਸ ਮਹਾਨ ਕੰਮ ਸਿਖ ਪੰਥ ਲਈ ਕੀਤਾ

ਹੈ–ਓਹ ਉਸਦੇ ਨਾਮ ਤੇ ਚਲਣ ਦਿਉ–ਉਹ ਦਸ ਗੁਰੂਆਂ ਤੋਂ ਪ੍ਰਵਾਨਾ ਲੈ ਕੇ ਆਇਆ ਸੀ। ਉਸ ਤੋਂ ਮੁਨਕਰ ਹੋਣਾ ਦਸਾਂ ਗੁਰੂਆਂ ਤੋਂ ਬੇਮੁਖ ਹੋਣਾ ਹੈ। ਸਿਖੀ ਸੁਰਜੀਤ ਹੈ ਤਾਂ ਸਚ ਦੀਆਂ ਨੀਂਹਾਂ ਤੇ ਖੜੀ ਹੋ ਕੇ–ਜਿਨ੍ਹਾਂ ਦੀਆਂ ਪਕਿਆਈਆਂ ਨੂੰ ਝੂਠ ਬੋਲ ਬੋਲਕੇ ਖੋਖਲਾ ਨ ਕਰੋ–ਅਜ ਸੁਣੋ ਅਕਾਲ ਪੁਰਖ ਵਲੋਂ ਆਈ ਅਰਸ਼ੀ ਅਵਾਜ਼ ਨੂੰ–ਇਹ "ਹੁਕਮ ਨਾਮਾ ਅਕਾਲ ਪੁਰਖ ਜੀ ਕਾ ਸਭ ਸਿਖਾਂ ਪ੍ਰਤਿ" ਹੈ, ਇਸ ਵਿਚ ਦੱਸੇ ਸਚੇ ਉਪਦੇਸ਼ਾਂ ਨੂੰ ਸੁਣਕੇ ਮੰਨੋ ਤਾਂ ਜੋ ਚੰਚਲ ਮਨ ਸਹਿਜ ਅਵਸਥਾ ਦੇ ਸੁਹਾਵਣੇ ਤੇ ਸਦੀਵੀ ਸੁਖ ਆਸਣ ਨੂੰ ਮਾਣ ਸਕੇ।

'ਇਹ ਹੁਕਮ ਨਾਮਾ' ਸਿੱਖ ਪੰਥ ਪਾਸ ਅਮੋਲਕ ਇਤਿਹਾਸਕ (ਰੀਕਾਰਡ) ਪੁਸਤਕ ਹੈ–ਇਸ ਤੋਂ ਪਹਿਲਾਂ ਕੋਈ ਵੀ ਇਹੋ ਜਹੀ ਪੁਸਤਕ ਨਹੀਂ ਸੀ ਲਿਖੀ ਗਈ ਜਿਸ ਵਿਚ ਸਮੁਚੇ ਤੌਰ ਤੇ ਜਨਮ ਤੋਂ ਅੰਤ ਤਕ ਦੇ ਸੰਸਕਾਰ ਗੁਰ ਆਸ਼ੇ ਅਨੁਸਾਰ ਅੰਕਿਤ ਕੀਤੇ ਗਏ ਹੋਣ–ਜ਼ਿੰਦਗੀ ਵਿਚ ਗੁਰੂ ਗਰੰਥ ਸਾਹਿਬ ਵਿਚ ਦਸੇ ਉਪਦੇਸ਼ਾਂ ਦੀ ਵਰਤੋਂ ਕਿਸਤਰ੍ਹਾਂ ਕਰਨੀ ਹੈ, ਨੂੰ ਖੋਲ੍ਹ ਕੇ ਦਰਸਾਇਆ ਗਿਆ–ਜਿਸਤਰ੍ਹਾਂ ਡਾਕਟਰੀ ਨੁਸਖੇ ਦੇ ਨਾਲ ਉਸ ਵਿਚ ਲਿਖੀਆਂ ਦਵਾਈਆਂ ਦੇ ਵਰਤਣ ਦੀ ਤਰਤੀਬ ਜ਼ਰੂਰੀ ਹੈ ਇਸੇ ਤਰ੍ਹਾਂ 'ਹੁਕਮ ਨਾਮਾ' ਅਸਾਨੂੰ ਜ਼ਿੰਦਗੀ ਗੁਰੂ ਆਸ਼ੇ ਅਨੁਸਾਰ ਬਿਤਾਣ ਲਈ ਅਸਾਡੀ ਅਗਵਾਈ ਕਰੇਗਾ। ਅਸਾਡੇ ਧੰਨ ਭਾਗ ਹੋਣ ਜੋ ਅਸੀ ਇਸ ਵਿਚ ਦਸੇ ਹੁਕਮਾਂ ਦੀ ਪਾਲਨਾ ਕਰ ਸਕੀਏ।

੨੨ ਦਿਆਨੰਦ ਨਗਰ,
ਅੰਮ੍ਰਿਤਸਰ.
੪ ਜਨਵਰੀ ੧੯੫੫.

ਮਾਨ ਸਿੰਘ ਨਿਰੰਕਾਰੀ

੧ ਓ ਸਤਿਗੁਰਪ੍ਰਸਾਦਿ ॥

—o—

ਧੰਨ ਨਿਰੰਕਾਰ, ਸਤਿ ਨਿਰੰਕਾਰ, ਜਪੁ ਨਿਰੰਕਾਰ,
ਧੰਨ ਧੰਨ ਸ੍ਰੀ ਸਤਿਗੁਰੂ ਦਿਆਲ ਜੀ ।

# ਹੁਕਮਨਾਮਾ ਅਕਾਲ ਪੁਰਖ ਜੀ ਕਾ ਸਭ ਸਿੱਖਾਂ ਪ੍ਰਤਿ

ਏਕ ਸਮੇਂ ਸ੍ਰੀ ਸਤਿਗੁਰੂ ਦਇਆਲ ਨਿਰੰਕਾਰ ਦੇ ਦੇਸ ਨੂੰ ਗਏ । ਅੱਗੇ ਦੀਵਾਨ ਲਗਾ ਹੋਇਆ ਸੀ । ਗੁਰੂ ਨਾਨਕ ਜੀ ਥੀਂ ਆਦਿ ਦਸੇ ਗੁਰੂ ਬੈਠੇ ਸਨ, ਤਾਂ ਸੰਗਤ ਉਠ ਖੜੀ ਹੋਈ, ਤਾਂ ਹੁਕਮ ਹੋਇਆ, ਨਿਰੰਕਾਰ ਜੀ ਦੇ ਪੁਰਖਾ, ਸਭ ਸਿੱਖਾਂ ਤਾਈਂ ਜਾਇਕੇ ਰਹਿਤ ਦਸ । ਜੋ ਦਸ ਪਾਤਸ਼ਾਹੀਆਂ ਤਕ ਸਿਖ ਹੋਇ ਹੈਨ ਸੋ ਤੇਰੇ ਹਵਾਲੇ । ਤਾਂ ਅਗੋਂ ਸਤਿਗੁਰੂ ਦਇਆਲ ਅਰਦਾਸ ਕੀਤੀ, ਜੀ, ਮੇਰੀ ਕੀ ਸ਼ਕਤਿ ਹੈ ? ਤਾਂ ਹੁਕਮ ਹੋਇਆ ਪੁਰਖਾ, ਜੋ ਤੇਰਾ ਫੁਰਮਾਨ ਮੰਨੇਗਾ, ਸੋ ਮੋਖ ਪਦਵੀ ਨੂੰ ਪ੍ਰਾਪਤ ਹੋਵੇਗਾ, ਸਚਖੰਡ ਮੈਂ ਵਾਸਾ ਪਾਵੇਗਾ । ਅੱਗੇ ਜਗਤ ਵਿਚ ਬ੍ਰਾਹਮਣਾਂ ਸਭ ਨੂੰ ਭੁਲਾਇਕੇ ਨਰਕ ਗਾਮੀ ਕੀਤਾ ਹੈ । ਤੁਸੀ ਨਾਮ ਦਾ ਚਲਣ ਚਲਾਉ । ਤਾਂ ਦਰਗਾਹ ਥੀਂ ਹੁਕਮ ਲੈ ਕੇ ਮਾਤ ਲੋਕ ਵਿਚ ਆਏ ।

ਏਕ ਸਮੇਂ ਸ੍ਰੀ ਸਤਿਗੁਰੂ ਦਰਬਾਰਾ ਸਿੰਘ ਜੀ ਦੀਵਾਨ ਲਾਏ ਬੈਠੇ ਹੋਏ ਸਨ । ਸ਼ਬਦ ਦਾ ਵੀਚਾਰ ਹੋਂਦਾ ਸੀ ਤਾਂ ਪੰਜਾਬ ਦੇਸ ਥੀਂ ਇਕ ਸਿੱਖ ਆਇਆ । ਸਿਖ ਨੇ ਆਇਕੇ ਅਰਦਾਸ ਕੀਤੀ, ਜੀ ਸਚੇ ਪਾਤਸ਼ਾਹ ਜੋ ਅਸਾਨੂੰ ਬ੍ਰਾਹਮਣ ਲੋਕ ਕਰਮ ਕਾਂਡ ਵਿਚ ਫਸਾਂਵਦੇ ਹਨ । ਅਸਾਨੂੰ ਕ੍ਰਿਪਾ ਕਰਕੇ ਜੋ ਸ਼ਬਦ ਦੇ ਅਨੁਸਾਰ ਰੀਤ ਜਨਮ ਮਰਨ ਵਿਵਾਹ ਸ਼ਾਦੀ ਦੀ ਜੋ ਕੁਛ ਗੁਰੂ ਕਾ ਹੁਕਮ ਹੈ ਸੋ ਸਭ ਸੁਣਾਈਐ ਜੀ ।

ਤਬ ਸੰਗਤ ਨੂੰ ਹੁਕਮ ਹੋਇਆ ਜੋ ਸਭ ਸਿੱਖਾਂ ਨੂੰ ਸਾਂਝਾ ਉਪਦੇਸ਼ ਹੈ ਜੋ ਨਿਰੰਕਾਰ ਜੀ ਕਾ ਜਾਪ ਜਪਣਾ ਤੇ ਜੋ ਕੋਈ ਤੁਸਾਨੂੰ ਮਨ੍ਹੇ ਕਰੇ ਬਾਣੀ ਸ੍ਰੀ ਨਿਰੰਕਾਰ ਜੀ ਕੀ ਸ਼ਬਦ ਵਿਚਦੋ ਆਦਿ ਜਪੁ ਸਾਹਿਬ ਵਿਚ ਲਿਖਿਆ ਹੈ-

"ਸਚ ਖੰਡਿ ਵਸੈ ਨਿਰੰਕਾਰੁ ॥
ਕਰਿ ਕਰਿ ਵੇਖੈ ਨਦਰਿ ਨਿਹਾਲ ॥"

ਸੁਖਮਨੀ ਸਾਹਿਬ ਵਿਚ ਲਿਖਿਆ ਹੈ-

"ਜਨ ਲਾਗਾ ਹਰਿ ਏਕੈ ਨਾਇ ॥
ਤਿਸ ਕੀ ਆਸ ਨ ਬਿਰਥੀ ਜਾਇ ॥
ਸੇਵਕ ਕਉ ਸੇਵਾ ਬਨਿ ਆਈ ॥
ਹੁਕਮੁ ਬੂਝਿ ਪਰਮ ਪਦੁ ਪਾਈ ॥
ਇਸਤੇ ਊਪਰਿ ਨਹੀ ਬੀਚਾਰੁ ॥
ਜਾਕੈ ਮਨਿ ਬਸਿਆ ਨਿਰੰਕਾਰ ॥
ਬੰਧਨ ਤੋਰ ਭਏ ਨਿਰਵੈਰ ॥
ਅਨ ਦਿਨੁ ਪੂਜਹੁ ਗੁਰ ਕੇ ਪੈਰ ॥
ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥
ਨਾਨਕ ਹਰਿ ਪ੍ਰਭਿ ਆਪੇ ਮੇਲੇ ॥੧॥ (ਸੁਖਮਨੀ)

'ਸਦਾ ਸਦਾ ਸਦਾ ਦਇਆਲ ॥
ਸਿਮਰਿ ਸਿਮਰਿ ਨਾਨਕ ਭਏ ਨਿਹਾਲ ।"

"ਸਤਿਗੁਰ ਦਇਆਲ ਹਰਿਨਾਮ ਦ੍ਰਿੜਾਇਆ
ਹਰਿ ਪਾਧਰ ਹਰਿ ਪ੍ਰਭ ਕੇਰਾ ॥"

'ਸ਼ਬਦ ਵਿਚਦੋ ਗੁਰੂ ਖੋਜ ਲੈਣਾ । ਗੁਰੂ ਨਿਰੰਕਾਰ ਹੈ ।'

'ਸਰਨ ਪਰੇ ਕੀ ਰਾਖੁ ਦਇਆਲਾ ॥
ਨਾਨਕ ਤੁਮਰੇ ਬਾਲ ਗੁਪਾਲਾ ॥"

ਸ੍ਰੀ ਸਤਿਗੁਰੂ ਦਇਆਲ ਬਾਬਾ ਜੀ ਗੁਰੂ ਗਰੰਥ ਸਾਹਿਬ ਜੀ ਸਰਬੱਤ ਸੰਗਤ ਕੀ ਸਰਬੱਤ ਸਾਧ ਸੰਗਤ ਸਿੱਖਾਂ ਅਗੇ ਧੰਨ ਧੰਨ ਨਿਰੰਕਾਰ ਵਾਚਣੀ। ਧੰਨ ਨਿਰੰਕਾਰ ਦਾ ਜਾਪ ਜਪਣਾ। ਅਗੇ ਵਰਤਣ ਗੁਰੂ ਗਰੰਥ ਸਾਹਿਬ ਦੇ ਅਨੁਸਾਰ–

ਜੇ ਬਾਲਕ ਜਨਮਦਾ ਹੈ ਬੇਟਾ ਅਥਵਾ ਬੇਟੀ, ਤਾਂ ਸਬਦ ਗੁਰੂ ਜੀ ਕਾ ਗਾਂਵਦੇ ਹਾਂ। ਬਾਲਕ ਜਨਮ ਦੇ ਵੇਲੇ ਕੜਾਹ ਗੁਰੂ ਜੀ ਦਾ ਕਰਾਂਵਦੇ ਹਾਂ। ਭਾਈ ਜੀ ਸੂਤਕ ਕੋਈ ਨਹੀਂ, ਕਿਉਂ ਜੋ ਗੁਰੂ ਨਾਨਕ ਜੀ ਆਸਾ ਦੀ ਵਾਰ ਵਿਚ ਮਨ੍ਹੇ ਕਰਦੇ ਹਨ:–

ਸਲੋਕ ਮ: ੧ ॥ "ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥"

"ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ' ॥੩॥

ਤੇ ਸ਼ਬਦ ਇਹੋ ਪੜ੍ਹਦੇ ਹਾਂ–

ਆਸਾ ਮਹਲਾ ੫ ॥

ਸਤਿਗੁਰ ਸਾਚੈ ਦੀਆ ਭੇਜਿ ॥
ਚਿਰੁ ਜੀਵਨ ਉਪਜਿਆ ਸੰਜੋਗ ॥
ਉਦਰੈ ਮਾਹਿ ਆਇ ਕੀਆ ਨਿਵਾਸੁ ॥
ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥
ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥੧॥ ਰਹਾਉ ॥
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥
ਮਿਟਿਆ ਸੋਗੁ ਮਹਾ ਅਨੰਦ ਥੀਆ ॥
ਗੁਰਬਾਣੀ ਸਖੀ ਆਨੰਦੁ ਗਾਵੈ ॥

ਸਾਚੇ ਸਾਹਿਬ ਕੈ ਮਨਿ ਭਾਵੈ ॥੨॥
ਵਧੀ ਵੇਲਿ ਬਹੁ ਪੀੜੀ ਚਾਲੀ ॥
ਧਰਮ ਕਲਾ ਹਰਿ ਬੰਧਿ ਬਹਾਲੀ ॥
ਮਨ ਚਿੰਦਿਆ ਸਤਿਗੁਰੁ ਦਿਵਾਇਆ ॥
ਭਏ ਅਚਿੰਤ ਏਕ ਲਿਵ ਲਾਇਆ ॥੩॥
ਜਿਉ ਬਾਲਕ ਪਿਤਾ ਊਪਰ ਕਰੇ ਬਹੁ ਮਾਣੁ ॥
ਬੁਲਾਇਆ ਬੋਲੈ ਗੁਰ ਕੈ ਭਾਣਿ ॥
ਗੁਝੀ ਛੰਨੀ ਨਾਹੀ ਬਾਤ ॥
ਗੁਰ ਨਾਨਕੁ ਤੁਠਾ ਕੀਨੀ ਦਾਤਿ ॥੪॥

ਤੇ ਪਿਛੋਂ ਦਿਨਾਂ ਚਾਲੀਆਂ ਨੂੰ ਮਾਤਾ ਬਾਲਕ ਸਮੇਤ ਦਰਬਾਰ ਸਾਹਿਬ ਵਿਚ ਆਉਂਦੀ ਹੈ। ਕੜਾਹ ਪ੍ਰਸ਼ਾਦ ਗੁਰੂ ਜੀ ਕਾ ਕਰਾਂਵਦੇ ਹਾਂ। ਬਾਲਕ ਦਾ ਨਾਮ ਗੁਰੂ ਗਰੰਥ ਸਾਹਿਬ ਵਿਚੋਂ ਰਖਦੇ ਹਾਂ। ਇਹੁ ਰੀਤ ਬਾਲਕ ਦੇ ਜਨਮ ਦੀ ਹੈ।

ਜਦੋਂ ਨਿਰੰਕਾਰ ਬਾਲਕ ਨੂੰ ਖਬਰਦਾਰ ਕਰਦਾ ਹੈ ਤੇ ਜਿਸ ਵੇਲੇ ਬਾਲਕ ਦਾ ਮੰਗੇਵਾ ਕਰਦੇ ਹਾਂ ਤਾਂ ਇਹ ਸ਼ਬਦ ਪੜ੍ਹਨੇ ਹਾਂ:-

ਰਾਗ ਰਾਮਕਲੀ ਮਹਲਾ ੫ ॥

ਸਾਧ ਸੰਤ ਇਕਤ੍ਰ ਬਾਲਕ ਕਰੋ ਮੰਗੇਵਾ ॥
ਲਧੇ ਸੋ ਜਨ ਕੁੜਮ ਭਲੇ ਵੰਡੋ ਅੰਮ੍ਰਿਤ ਮੇਵਾ।

ਤੇ ਕੜਾਹ ਪ੍ਰਸ਼ਾਦ ਕਰਾਂਵਦੇ ਹਾਂ ਤੇ ਗੁਰੂ ਰਾਮਦਾਸ ਜੀ ਕਹਿਆ ਹੈ:-

"ਸਤੁ ਸੰਤੋਖੁ ਕਰਿ ਭਾਉ ਕੁੜਮ ਕੁੜਮਾਈ ਆਇਆ ਬਲਿਰਾਮ ਜੀਉ ॥ ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿਰਾਮ ਜੀਉ ॥ (ਸੂਹੀ ਮਹਲਾ ੪ ਛੰਤੁ)

ਸ਼ਬਦ ਗਾਂਵਦੇ ਹਾਂ ਦਰਬਾਰ ਸਾਹਿਬ ਵਿਚੋਂ। ਇਹੁ ਰੀਤ ਕੁੜਮਾਈ ਦੀ ਹੈ ਗੁਰੂ ਜੀ ਦੇ ਸ਼ਬਦ ਅਨੁਸਾਰ।

ਜਿਸ ਵੇਲੇ ਕਾਜ ਹੁੰਦਾ ਹੈ ਤਦ ਸ਼ਬਦ ਗੁਰੂ ਜੀ ਦਾ ਮੰਗਲਾ-ਚਾਰ ਹੋਂਦਾ ਰਹਿੰਦਾ ਹੈ। ਮਾਈਆਂ ਤਥਾ ਸਿਖ ਪੜ੍ਹਦੇ ਹਨ–

ਰਾਮਕਲੀ ਮਹਲਾ ੩ ॥ ਅਨੰਦੁ ॥

ਅਨੰਦੁ ਭਇਆ ਮੇਰੀ ਮਾਇ ਸਤਿਗੁਰੂ ਮੈ ਪਾਇਆ ॥
ਸਤਿਗੁਰ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥
ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥

ਗੁਰੂ ਦਇਆਲ ਸਮਰਥ ਗੁਰੂ ਦਰਬਾਰ ਸਾਹਿਬ ਹੈ। ਹੋਰ ਸਾਹ ਨਹੀਂ ਪੁਛਦੇ ਜੋ ਬ੍ਰਾਹਮਣ ਆਪਣੇ ਲੋਭ ਵਾਸਤੇ ਭਰਮ ਪਾਏ ਦੇਂਦੇ ਹਨ। ਗੁਰੂ ਜੀ ਕਹਿਆ ਹੈ:–

ਆਸਾ ਦੀ ਵਾਰ ਸਲੋਕ

"ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲ ਦਸੇ ਰਾਹੁ ॥
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥
ਮਨ ਅੰਧਾ ਨਾਉ ਸੁਜਾਣੁ ॥੪॥

ਮੂੰਹੋਂ ਕਹਿੰਦਾ ਹੈ ਜੋ ਧੀਆਂ ਦੇ ਘਰ ਦਾ ਖਾਣਾ ਨਿੰਦ ਹੈ। ਆਪ ਲਾਗ ਲੈ ਕੇ ਵਿਵਾਹੁ ਕਰਾਂਵਦਾ ਹੈ ਤੇ ਪਟੀ ਵਿਚ ਵੀ ਲਿਖਿਆ ਹੈ–

'ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ
ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥੬॥

(ਰਾਗ ਆਸਾ ਮਹਲਾ ੩ ਪਟੀ)

ਭਾਈ ਜੀ ਗੁਰੂ ਗਰੰਥ ਸਾਹਿਬ ਜੀ ਦੇ ਅਨੁਸਾਰ ਜਿਸਦਾ ਜਨਮ ਗਿਆ ਉਨ੍ਹਾਂ ਨਾਲ ਅਸਾਡਿਆਂ ਗੁਰੂ ਕੇ ਸਿੱਖਾਂ ਦਾ ਕੀ

ਵਾਸਤਾ ਹੈ। ਕਿਉਂ ਜੋ ਗੁਰੂ ਜੀ ਦਾ ਸ਼ਬਦ ਨ ਮੰਨੀਏ ਤਾਂ ਗੁਰੂ ਪਾਸੋਂ ਬੇਮੁਖ ਹੋਵੀਦਾ ਹੈ । ਗੁਰੂ ਦੇ ਸਿੱਖਾਂ ਨੂੰ ਗੁਰੂ ਦਾ ਸ਼ਬਦ ਮੰਨਣਾ ਜੋਗ ਹੈ। ਤੇ ਜਪੁ ਸਾਹਿਬ ਵਿਚ ਭੀ ਲਿਖਿਆ ਹੈ:–

"ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖ ਪੁਰਾਣ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣਿ।"

ਭਾਈ ਜੀ, ਜਿਨ ਵੇਲ ਨ ਪਾਇਆ ਤਿਨ੍ਹਾਂ ਨੂੰ ਕੀ ਪੁਛਣਾ ਹੈ। ਹਥੋਂ ਭਰਮ ਪਾਏ ਦਿੰਦੇ ਹਨ ਤਾਂ ਤੇ ਖੋਟੀ ਰਾਹ ਨੂੰ ਤਿਆਗਣਾ ਧਰਮ ਹੈ।

ਤੇ ਸਾਹਿਬਾਂ ਭੀ ਕਹਿਆ ਹੈ

"ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰ ॥"
(ਰਾਮਕਲੀ ਮ: ੧ ਛੰਤ)

ਇਸ ਵਾਸਤੇ ਸ੍ਰੀ ਸਤਿਗੁਰੂ ਦਇਆਲ ਚਲਣ ਨਾਮ ਦਾ ਰਖਿਆ ਹੈ । ਕਿਸ ਵਾਸਤੇ ਜੋ ਸਾਰੀ ਸ੍ਰਿਸ਼ਟੀ ਦਾ ਉਧਾਰ ਹੋਵੇ। ਫਰੀਦ ਸਾਹਿਬ ਜੀ ਕਹਿਆ ਹੈ–

"ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥"
"ਸਾਹਿ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥"

ਗੁਰੂ ਜੀ ਕਾ ਸ਼ਬਦ ਪੜ੍ਹੋ ਅਥਵਾ ਸੁਣ ਤੇ ਸ਼ਬਦ ਉਪਰ ਚਲਣਾ, ਜੋ ਸ਼ਬਦ ਆਖੇ ਸੋ ਮੰਨਣਾ। ਗੁਰੂ ਨਾਨਕ ਜੀ ਥੀਂ ਆਦਿ ਲੈ ਕਰਕੇ ਸਾਰਿਆਂ ਗੁਰੂਆਂ ਨੇ ਅਸਾਂ ਜੀਵਾਂ ਵਾਸਤੇ ਕੇਡੀ ਘਾਲ ਕੀਤੀ ਹੈ। ਸੋ ਅਸਾਨੂੰ ਸ਼ਰਮ ਨਹੀਂ ਆਉਂਦਾ ਜੋ ਅਸੀ ਸ਼ਬਦ ਨੂੰ ਛੋੜਕੇ ਹੋਰ ਕਰਮਾਂ ਨੂੰ ਲਗੇ ਹਾਂ। ਸੋ ਇਹ ਗਲ ਅਛੀ ਨਹੀਂ ਅਤੇ ਭਾਈ ਜੀ ਗੁਰੂ ਜੀ ਨੇ ਸਭ ਕੁਛ ਗੁਰੂ ਗਰੰਥ ਸਾਹਿਬ ਵਿਚ ਰਖਿਆ ਹੈ। ਜੇ ਜੰਞ ਚੜ੍ਹਦੀ ਹੈ ਤੇ ਦਸ ਦਿਨ ਅਗੇ ਹੀ ਘਰ ਵਿਚ ਮੰਗਲਾਚਾਰ

ਹੋਂਦਾ ਰਹਿੰਦਾ ਹੈ । ਕਿਸ ਵਾਸਤੇ, ਜੋ ਗੁਰੂ ਅਮਰਦਾਸ ਜੀ ਕਹਿਆ ਹੈ:-

"ਅਨੰਦੁ ਭਇਆ ਮੇਰੀ ਮਾਇ ਸਤਿਗੁਰੂ ਮੈ ਪਾਇਆ ।"

ਤੇ ਜੰਞ ਚੜ੍ਹਦੀ ਹੈ ਸ੍ਰੀ ਸਤਿਗੁਰੂ ਦਰਬਾਰ ਸਾਹਿਬ ਗੁਰੂ ਗ੍ਰੰਥ ਸਾਹਿਬ ਪਾਲਕੀ ਵਿਚ ਪੈ ਕੇ ਚੜ੍ਹਦੇ ਹਨ । ਨਾਲ ਚਉਰ ਛਤਰ ਉਪਰ ਝੁਲਦ ਹੈਨ । ਨਾਲ ਸਿੱਖ ਸੰਗਤ ਇਕੱਠੇ ਹੋਇ ਕੇ ਗੁਰੂ ਗ੍ਰੰਥ ਸਾਹਿਬ ਨਾਲ ਸ਼ਬਦ ਗਾਂਵਦੇ ਹਨ ।

ਬਿਲਾਵਲ ਮ: ੫ ਛੰਤ ॥

ਮੰਗਲ ਸਾਜ ਭਇਆ ਪ੍ਰਭੁ ਅਪਨਾ ਗਾਇਆ ਰਾਮ ॥
ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ ॥
ਮਨਿ ਪ੍ਰੀਤਿ ਲਾਗੈ ਵਡੈ ਭਾਗੈ ਕਬ ਮਿਲੀਐ ਪੂਰਨ ਪਤੇ ॥
ਸਹਜਿ ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ ਮੋਹਿ ਮਤੇ ॥
ਦਿਨ ਰੈਣਿ ਠਾਢੀ ਕਰਉ ਸੇਵਾ ਪ੍ਰਭ ਕਵਨ ਜੁਗਤੀ ਪਾਇਆ ॥
ਬਿਨਵੰਤ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ ॥੧।

ਹੋਰ ਭਾਈ ਜੀ ਜੇਹੜਾ ਗੁਰੂ ਗ੍ਰੰਥ ਸਾਹਿਬ ਨਾਲ ਚੜ੍ਹਿਆ ਸੀ, ਸੋ ਬੇਟੀ ਵਾਲੇ ਦੇ ਘਰ ਜਾਇਕੇ ਤਲੇ ਕਲੀਚੇ ਡਾਹਿਕੇ ਉਤੇ ਚੰਦੋਇ ਕਨਾਤਾਂ ਲਾਇਕੇ ਤੇ ਵਿਚ ਸਚਾ ਪਾਤਸ਼ਾਹ ਦਰਬਾਰ ਸਾਹਿਬ ਪਲੰਘ ਉਤੇ ਲਾਇ ਦਿਤਾ ਤੇ ਅਰਦਾਸ ਕਰਕੇ ਨਢੇ ਤਥਾ ਕਾਕੀ ਦੀ ਚੂਕ ਬੰਨ੍ਹ ਕਰ ਗੁਰੂ ਗਰੰਥ ਸਾਹਿਬ ਜੀ ਦੇ ਚਾਰ ਪ੍ਰਦਖਣੇ ਦੇਣੇ ਤੇ ਏਹੁ ਸ਼ਬਦ ਪੜ੍ਹਦੇ ਹਾਂ:-

ਸੂਹੀ ਮਹਲਾ ੫ ॥

ਸੰਤਾ ਕੇ ਕਾਰਜ ਆਪਿ ਖਲੋਇਆ
ਹਰਿ ਕੰਮੁ ਕਰਾਵਣਿ ਆਇਆ ਰਾਮ ॥
ਧਰਤਿ ਸੁਹਾਵੀ ਤਾਲ ਸੁਹਾਵਾ

ਵਿਚਿ ਅੰਮ੍ਰਿਤੁ ਜਲੁ ਛਾਇਆ ਰਾਮ ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ
ਸਗਲ ਮਨੋਰਥ ਪੂਰੇ ॥
ਜੈ ਜੈ ਕਾਰ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥
ਅਪਨਾ ਬਿਰਦੁ ਰਖਿਆ ਪਰਮੇਸਰਿ
ਨਾਨਕ ਨਾਮੁ ਧਿਆਇਆ ॥੧॥

{ ਇਸ ਛੰਤ ਦੀਆਂ ਪਉੜੀਆਂ ਚਾਰ ਹੈਨ, ਗੁਰੂ ਗਰੰਥ ਸਾਹਿਬ ਵਿਚੋਂ ਸੋ ਦੇਖ ਲੈਣੀਆਂ }

ਤੇ ਫੇਰ ਕਾਕੀ ਤਥਾ ਨਢੇ ਨੂੰ ਬੈਠਾਇਕੇ ਲਾਵਾਂ ਪੜ੍ਹਨੀਆਂ । ਜੋ ਅਬਨਾਸੀ ਕਰਨ ਕਰਾਵਨ ਸੋਢੀ ਸੁਲਤਾਨ ਸ੍ਰੀ ਸਤਿਗੁਰੂ ਰਾਮਦਾਸ ਜੀ ਕਹੀਆਂ ਹੈਨ:-

ਸੂਹੀ ਮਹਲਾ ੪ ॥

ਹਰਿ ਪਹਿਲੜੀ ਲਾਵ ਪਰਵਿਰਤੀ
ਕਰਮ ਦ੍ਰਿੜਾਇਆ ਬਲਿਰਾਮ ਜੀਉ ॥
ਬਾਣੀ ਬ੍ਰਹਮਾ ਵੇਦ ਧਰਮ ਦ੍ਰਿੜਹੁ
ਪਾਪ ਤਜਾਇਆ ਬਲਿਰਾਮ ਜੀਉ ॥
ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ
ਸਿਮ੍ਰਿਤਿ ਨਾਮੁ ਦ੍ਰਿੜਾਇਆ ॥
ਸਤਿਗੁਰ ਗੁਰ ਪੂਰਾ ਆਰਾਧਹੁ
ਸਭਿ ਕਿਲਵਿਖ ਪਾਪ ਗਵਾਇਆ ॥
ਸਹਜ ਅਨੰਦੁ ਹੋਆ ਵਡਭਾਗੀ
ਮਨਿ ਹਰਿ ਹਰਿ ਮੀਠਾ ਲਾਇਆ ॥
ਜਨੁ ਕਹੈ ਨਾਨਕੁ ਲਾਵ ਪਹਿਲੀ

ਆਰੰਭੁ ਕਾਜੁ ਰਚਾਇਆ ॥੧॥

{ ਇਸ ਛੰਤ ਦੀਆਂ ਪਉੜੀਆਂ ਚਾਰ ਹੈਨ,
ਗੁਰੂ ਗਰੰਥ ਸਾਹਿਬ ਵਿਚੋਂ ਸੋ ਦੇਖ ਲੈਣੀਆਂ }

ਤੇ ਪਿਛੋਂ ਸ਼ਬਦ ਗਾਂਵਦੇ ਹਾਂ ਤੇ ਫੇਰ ਆਨੰਦੁ ਸਾਹਿਬ ਪੜ੍ਹ ਕੇ ਕੜਾਹ ਪ੍ਰਸ਼ਾਦਿ ਦਰਬਾਰ ਸਾਹਿਬ ਵਿਚ ਵਰਤਾਇ ਦੇਂਦੇ ਹਾਂ। ਕਾਕੀ ਤਥਾ ਨਢਾ ਆਪਣੇ ਘਰ ਜਾਂਦੇ ਹਨ। ਸ਼ਬਦ ਗਾਂਵਦੇ ਗਾਂਵਦੇ ਘਰ ਪਹੁਚਾਇ ਆਂਵਦੇ ਹਾਂ।

ਭਾਈ ਜੀ ਅਸੀਂ ਦਾਜ ਰਖ ਕੇ ਦਸਦੇ ਨਹੀਂ ਜੋ ਗੁਰੂ ਜੀ ਮਨ੍ਹੇ ਕਰਦੇ ਹਨ:-

ਸਿਰੀ ਰਾਗ ਮਹਲਾ ੪ ॥ ਘਰੁ ੪ ਛੰਤ ॥

ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥
ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥
ਹਰਿ ਹਰਿ ਭਗਤੀ ਕਾਜੁ ਸੁਹੇਲਾ
ਗੁਰਿ ਸਤਿਗੁਰਿ ਦਾਨੁ ਦਿਵਾਇਆ ॥
ਖੰਡਿ ਵਰਭੰਡਿ ਹਰਿ ਸੋਭਾ ਹੋਈ
ਇਹੁ ਦਾਨ ਨ ਰਲੈ ਰਲਾਇਆ।
ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ
ਸੁ ਕੂੜੁ ਅਹੰਕਾਰ ਕਚ ਪਾਜੋ ॥
ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥੪॥

ਜੋ ਦੇਣੇ ਕਪੜੇ ਧੀਆਂ ਨੂੰ ਦਸਣੇ ਲੋਕਾਂ ਨੂੰ, ਭਾਈ ਜੀ ਲੋਕਾਂ ਦਾ ਕੀ ਵਾਸਤਾ ਹੈ। ਇਉਂ ਕਾਜ ਬਾਲਕ ਦਾ ਅਥਵਾ ਬੇਟੀ ਦਾ ਗੁਰੂ ਜੀ ਦੇ ਸ਼ਬਦ ਅਨੁਸਾਰ ਸਿੱਖਾਂ ਨੂੰ ਮੰਨਣਾ ਧਰਮ ਹੈ।

ਹੋਰ ਭਾਈ ਜੀ, ਵਿਚ ਵਿਚ ਭੀ ਸ਼ਬਦ ਗੁਰੂ ਜੀ ਦਾ ਸੁਣਦੇ ਗਾਂਵਦੇ ਹਾਂ। ਪਰ ਜਿਸ ਵੇਲੇ ਸਿਖ ਕਿਸੇ ਕਾਰਜ ਨੂੰ ਟੁਰਦਾ ਹੈ ਤਦ

ਗੁਰੂ ਗਰੰਥ ਸਾਹਿਬ ਜੀ ਦੇ ਪਾਸ ਅਰਦਾਸ ਕਰਕੇ ਨਕ ਰਗੜ ਕੇ ਜੋੜੇ ਝਾੜ ਕੇ ਟੁਰ ਜਾਂਦਾ ਹੈ। ਸਾਇਤ ਨਹੀਂ ਪੁਛਦੇ। ਕਿਸ ਵਾਸਤੇ ਜੋ ਗੁਰੂ ਜੀ ਦਾ ਸ਼ਬਦ ਮਨ੍ਹੇ ਕਰਦਾ ਹੈ:-

ਥਿਤਿ ਵਾਰ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
(ਆਦਿ ਜਪੁਜੀ)

ਤੇ ਸੁਖਮਨੀ ਸਾਹਿਬ ਵਿਚ ਗੁਰੂ ਜੀ ਕਹਿਆ ਹੈ:-

"ਜਬ ਆਪਨ ਆਪੁ ਆਪਿ ਉਰਧਾਰੈ ॥
ਤਉ ਸਗਨ ਅਪਸਗਨ ਕਹਾ ਬੀਚਾਰੈ ॥"

ਤੇ ਫੇਰ ਸਾਹਿਬਾਂ ਕਹਿਆ ਹੈ:-

"ਸਗਨ ਅਪੁਸਗਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥"

ਤੇ ਕਬੀਰ ਜੀ ਵੀ ਕਹਿਆ ਹੈ:-

"ਪੰਦ੍ਰਹ ਥਿਤੀ ਸਾਤ ਵਾਰ ॥ ਕਹਿ ਕਬੀਰ ਉਰਵਾਰ ਨ ਪਾਰ ॥"

ਭਾਈ ਜੀ ਵਰ੍ਹੇ ਤੇ ਮਹੀਨੇ ਦਿਨ ਜੋ ਸ੍ਰੀ ਗੁਰੂ ਜੀ ਕੀਤੇ ਹੈਨ ਸੋ ਅਛੇ ਹਨ। ਭਾਈ ਜੀ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਹੈ। ਜੋ ਸਾਰੇ ਅਪਸ਼ਗਨ ਹੋਵਨ ਤੇ ਗੁਰੂ ਕਾ ਸਿਖ ਜੋ ਹੈ ਸੋ ਗੁਰੂ ਕਾ ਨਾਮ ਲੈ ਕਰਕੇ ਟੁਰ ਜਾਂਦਾ ਹੈ। ਜੇਹੜਾ ਕਾਰਜ ਨ ਹੋਂਦਾ ਹੋਵੇ ਓਹ ਭੀ ਗੁਰੂ ਕਰ ਦੇਂਦਾ ਹੈ। ਨਾਮ ਦਾ ਮਹਾਤਮ ਰਖਿਆ ਹੈ।

ਅਤੇ ਜਿਸ ਵੇਲੇ ਸ੍ਰੀ ਨਿਰੰਕਾਰ ਜੀ ਦਾ ਸਦਕਾ ਉਮਰ ਤੋੜੀ। ਤੇ ਜਦ ਸੱਦਾ ਆਇਆ ਤੇ ਸਿਖ ਚੜ੍ਹਦਾ ਹੈ ਤਾਂ ਉਤੇ ਸਫੈਦ ਕਪੜਾ ਪਾਇਕੇ ਨਾਲ ਸ਼ਬਦ ਪੜ੍ਹਦੇ ਪੜ੍ਹਦੇ ਜਾਇਕੇ ਸਸਕਾਰ ਅਥਵਾ ਜਲ ਪ੍ਰਵਾਹ ਕਰ ਦੇਂਦੇ ਹਾਂ। ਸੋਗ ਨਹੀਂ ਕਰਦੇ, ਭਾਵੇਂ ਬਾਲਕ, ਭਾਵੇਂ ਜਵਾਨ, ਭਾਵੇਂ ਬਿਰਧ ਸਭ ਉਪਰ ਸਫੈਦ ਬਸਤ੍ਰ ਪਾਇ ਦੇਂਦੇ ਹਾਂ।

ਕਿਉਂ ਜੋ ਗੁਰੂ ਗਰੀਬ ਨਿਵਾਜ ਹੈ । ਆਦਿ ਗਰੀਬੀ ਰਖੀ ਹੈ ਤੇ ਕਹਿਆ ਭੀ ਹੈ ਜੋ "ਗਰੀਬੀ ਗਦਾ ਹਮਾਰੀ ।" ਭਾਈ ਜੀ ਗਰੀਬੀ ਵਿਚ ਸਭ ਕਿਸੇ ਦਾ ਪਰਦਾ ਰਹਿੰਦਾ ਹੈ ਤੇ ਪੋਲ ਪਖੰਡ ਉਡ ਜਾਂਦਾ ਹੈ । ਜਿਸ ਵੇਲੇ ਸਿੱਖ ਦਾ ਸਸਕਾਰ ਕਰੇਦੇ ਹਾਂ ਤੇ ਫੇਰ ਸ਼ਬਦ ਅਨੰਦੁ ਤਥਾ ਕੀਰਤਨ ਸੋਹਿਲਾ ਪੜ੍ਹਕੇ ਕੜਾਹ ਤਥਾ ਲੁਚੀਆਂ ਯਥਾ ਸ਼ਕਤ ਵਰਤਾਏ ਦੇਂਦੇ ਹਾਂ । ਫੇਰ ਜੋੜੀਆਂ ਦੇ ਸ਼ਬਦ ਪੜ੍ਹਦੇ ਦਰਬਾਰ ਸਾਹਿਬ ਆਂਵਦੇ ਹਾਂ । ਆ ਕੇ ਦਰਬਾਰ ਸਾਹਿਬ ਦਾ ਪਾਠ ਰਖਵਾਂਦੇ ਹਾਂ ।

ਭਾਈ ਜੀ ਇਹ ਰੀਤ ਗੁਰੂ ਨਾਨਕ ਜੀ ਦੀ ਹੈ । ਤੇ ਫੇਰ ਸ੍ਰੀ ਸਤਿਗੁਰੂ ਦਇਆਲ ਆਣ ਜ਼ਾਹਰ ਕੀਤੀ ਹੈ। ਸ਼ਬਦ ਕੀ ਰੀਤ ਹੈ ਸਿਖਾਂ ਨੂੰ ਮੰਨਣਾ ਜੋਗ ਹੈ। ਭਾਈ ਜੀ:-

"ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥"
(ਸਲੋਕ ਮ: ੧ ਵਡਹੰਸ ਕੀ ਵਾਰ)

ਹੋਰ ਭਾਈ ਜੀ ਜੀਂਵਦਿਆਂ ਦਾ ਮੇਲਾ ਹੈ। ਜੋ ਨਾਮ ਜਪ ਲਈਐ। ਤੇ ਪਿਛੋਂ ਕਿਸੇ ਦੇਖਣਾ ਨਹੀਂ ਤੇ ਗੁਰੂ ਜੀ ਭੀ ਕਹਿਆ ਹੈ:-

"ਜੇ ਮਿਰਤਕ ਕਉ ਚੰਦਨ ਚੜਾਵੈ ॥
ਉਸਤੇ ਕਹਹੁ ਕਵਨ ਫਲ ਪਾਵੈ ॥
ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥
ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥ (ਭੈਰਉ ਕਬੀਰ ਜੀ)

ਪੁਨਾ-"ਜੀਵਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ ॥
ਜਨਮ ਪਦਾਰਥ ਤਾਰਿਆ ਨਾਨਕ ਸਾਧੂ ਸੰਗਿ ॥"

ਆਸਾ ਮਹਲਾ ੧ ॥

ਦੀਵਾ ਮੇਰਾ ਏਕ ਨਾਮ ਦੁਖ ਵਿਚ ਪਾਇਆ ਤੇਲ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥

ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ਰਹਾਉ॥
ਪਿੰਡ ਪਤਲ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥
ਸਚਾ ਨਾਵਣ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥
ਇਕ ਲੋਕੀ ਹੋਰ ਛਮਛਰੀ ਬ੍ਰਾਹਮਣ ਵਟਿ ਪਿੰਡੁ ਖਾਇ ॥
ਨਾਨਕ ਪਿੰਡ ਬਖਸੀਸ ਕਾ ਕਬਹੂੰ ਨਿਖੂਟਸ ਨਾਹਿ ॥੪॥

ਭਾਈ ਜੀ ਹੋਰ ਡੀਵੇ ਪਿੰਡ ਪਤਲ ਵਡਿਆਈਆਂ ਸਭ ਝੂਠੀਆਂ ਹਨ। ਜੇਕਰ ਡੀਵਾ ਨ ਮਣਸੇ ਤਾਂ ਬ੍ਰਾਹਮਣ ਆਖਦੇ ਹੈਨ ਬੇ ਗਤਾ। ਭਾਵੇਂ ਸਾਰਿਆਂ ਹੀ ਤੀਰਥਾਂ ਤੋਂ ਮੁੜ ਆਇਆ ਹੋਵੇ। ਦੀਵਾ ਮਣਸੇ ਤਾਂ ਆਖਦੇ ਹਨ ਪਰੇਤ ਤੇ ਦੀਵਾ ਮਣਸ ਕੇ ਉਠ ਪਵੇ ਤਾਂ ਆਖਦੇ ਹੈਨ ਇਸ ਨਾਲ ਵਰਤੋ ਕੋਈ ਨਹੀਂ, ਕਿਧਰੇ ਸਰਾਂਦ ਲਾਂਵਦੇ ਨਹੀਂ ਤੇ ਗੁਰੂ ਕਾ ਸ਼ਬਦ ਸਰਾਂਦ ਲਾਂਵਦਾ ਹੈ।

"ਨਾਉ ਤੇਰਾ ਨਿਰੰਕਾਰ ਹੈ ਨਾਇ ਲਇਐ ਨਰਕਿ ਨ ਜਾਈਐ ॥"

ਤੇ ਫੇਰ ਸਤਿਗੁਰੂ ਜੀ ਕਹਿਆ ਹੈ:-

"ਜੋ ਸਿਮਰੰਦੇ ਸਾਈਐ ਨਰਕ ਨ ਸੇਈ ਪਾਈਐ ॥
ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥"

ਪੁਨਾ:-ਕਉਨ ਕੋ ਕਲੰਕ ਰਹਿਓ ਰਾਮ ਨਾਮ ਲੇਤ ਹੀ।
ਪਤਿਤ ਪਵਿਤ ਭਏ ਰਾਮੁ ਕਹਿਤ ਹੀ ॥"

(ਟੋਡੀ ਨਾਮਦੇਵ ਜੀ)

ਤੇ ਫਿਰ ਗੌਂਡ ਰਾਗ ਵਿੱਚ ਗੁਰੂ ਜੀ ਨੇ ਕਹਿਆ ਹੈ:-

ਨਾਰਾਇਣ ਕਹਤੇ ਨਰਕ ਨ ਜਾਹਿ ॥

ਨਾਰਾਇਣ ਸੇਵ ਸਗਲ ਫਲ ਪਾਹਿ ॥

ਗੁਰੂ ਮਹਾਰਾਜ ਨੇ ਤਾਂ ਤਾਰਨ ਦਾ ਰਾਹ ਬਧਾ ਹੈ। ਅਗੇ ਭੀ ਗਨਕਾ ਕੰਜਰੀ ਅਜਾਮਲ ਪਾਪੀ ਤੇ ਬਾਲਮੀਕ ਬਟਵਾਰੇ ਦਾ ਉਧਾਰ ਨਾਮ ਨੇ ਹੀ ਕੀਤਾ ਹੈ। ਤੇ ਅਸੀ ਤੇ ਤੁਸੀਭੀ ਸਿਖ ਪੁਤ੍ਰ ਅਖਵਾਂਦੇ ਹਾਂ। ਭਾਈ ਜੀ ਉਨ੍ਹਾਂ ਪਾਪੀਆਂ ਜੀਆਂ ਦਾ ਉਧਾਰ ਨਾਮ ਨੇ ਕੀਤਾ ਹੈ। ਤੇ ਬਾਵੇ ਭਾਈ ਸਾਧਾਂ ਤੇ ਸਿਖਾਂ ਦਾ ਉਧਾਰ ਨ ਹੋਇਆ। ਜੋ ਫੇਰ ਬ੍ਰਾਹਮਣਾਂ ਅਗੇ ਪਗਾਂ ਲਾਹਕੇ ਬਹਿਨੇ ਹਾਂ। ਅਸਾਨੂੰ ਲਜਾ ਨਹੀਂ ਆਉਂਦੀ ਜੋ ਐਸੇ ਸੱਚੇ ਪਾਤਸ਼ਾਹ ਗੁਰੂ ਨਾਨਕ ਜੀ ਦੇ ਪੁਤ੍ਰ ਹੋਇਕੇ ਤੇ ਸਿੱਖ ਹੋਇਕੇ ਫੇਰ ਪੰਡਿਆਂ ਪਾਸ ਜਾਂਦੇ ਹਾਂ। ਤੇ ਜਿਸ ਵੇਲੇ ਗੁਰੂ ਨਾਨਕ ਨਿਰੰਕਾਰ ਗਇਆ ਦਾ ਉਧਾਰ ਕਰਨ ਕੋ ਗਏ ਸਨ ਤਾਂ ਪਾਂਡਿਆਂ ਨੇ ਕਹਿਆ ਤੁਸੀ ਪ੍ਰਦੇਸ ਫਿਰਦੇ ਹੋ, ਤੁਸੀ ਪਿੰਡ ਪਤਲ ਕਰਵਾ ਛਡੋ। ਤਾਂ ਸ੍ਰੀ ਬਾਬੇ ਨਾਨਕ ਜੀ ਆਖਿਆ : ਅਸਾਂ ਆਪਣਾ ਤਥਾ ਪਿਤਰਾਂ ਦਾ ਜਗਿਆਸੂਆਂ ਸਿੱਖਾਂ ਦਾ ਕਰ ਛਡਿਆ ਹੈ। ਅਸਾਂ ਨਾਮ ਦਾ ਪਿੰਡ ਕੀਤਾ ਹੈ ਜੋ ਛਿਝਦਾ ਨਹੀਂ। ਤਬ ਸਭਿ ਪਾਂਡੇ ਸ੍ਰੀ ਗੁਰੂ ਨਾਨਕ ਜੀ ਦੀ ਸ਼ਰਨੀ ਪਏ। ਤਾਂ ਉਨ੍ਹਾਂ ਨੂੰ ਸਤਿਨਾਮ ਦਾ ਉਪਦੇਸ਼ ਦਿੱਤਾ। ਤੇ ਭਾਈ ਜੀ, ਗੁਰੂ ਆਪ ਜੇ ਸਾਰੀ ਪੰਡ ਚਾ ਲੀਤੀ ਤਾਂ ਅਸਾਡਾ ਕੀ ਵਾਸਤਾ ਹੈ ਜੋ ਪਾਖੰਡ ਕਰਕੇ ਨਰਕਾਂ ਨੂੰ ਜਾਈਐ।

ਐਸਾ ਸਮਰਥ ਗੁਰ ਨਾਨਕ ਸਾਹਿਬ ਹੈ।

ਉਪ੍ਰੰਤ ਤੀਰਥਾਂ ਦਾ ਵਿਚਾਰ ਭਾਈ ਜੀ ਏਹੁ ਹੈ, ਜੋ ਕਬੀਰ ਸਾਹਿਬ ਜੀ ਕਹਿਆ ਹੈ:–

"ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲੁ ਨੀਰੁ ॥
ਬਿਨੁ ਹਰਿ ਭਗਤ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ।੫੪।"

ਸ੍ਰੀ ਗੁਰੂ ਨਾਨਕ ਸਾਹਿਬ ਕਹਿਆ ਹੈ:–

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥

ਤੀਰਥੁ ਸਬਦ ਬੀਚਾਰ ਅੰਤਰਿ ਗਿਆਨ ਹੈ ॥"

ਤੇ ਕਬੀਰ ਸਾਹਿਬ ਕਹਿਆ ਹੈ:–

"ਨਾਵਣ ਕਉ ਤੀਰਥ ਘਨੇ ਮਨ ਬਉਰਾ ਰੇ
ਪੂਜਨ ਕਉ ਬਹੁ ਦੇਵ ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ
ਛੂਟਨੁ ਹਰਿ ਕੀ ਸੇਵ ॥ ੪ ॥

ਤੇ ਫੇਰ ਕਬੀਰ ਜੀ ਕਹਿਆ ਹੈ:–

ਜੀਵਤਿ ਪਿਤਰ ਨ ਮਾਨੈ ਕੋਊ ਮੂਏ ਸਰਾਧ ਕਰਾਹੀ ॥
ਪਿਤਰ ਭੀ ਬਪਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥

ਭਾਈ ਜੀ, ਸਰਾਧਾਂ ਵਿੱਚ ਬ੍ਰਾਹਮਣ ਲੋਕ ਖਤਰੀਆਂ ਦੇ ਪਿਤਰਾਂ ਨੂੰ ਕਾਂ, ਕੁਤਾ, ਸੱਪ, ਗਊ, ਡੱਡੂ ਬਣਾਂਵਦੇ ਹੈਨ। ਉਨ੍ਹਾਂ ਵਾਸਤੇ ਹੰਦੇ ਰਖਵਾਂਦੇ ਹਨ। ਗੁਰੂ ਕੇ ਸਿੱਖਾਂ ਨੂੰ ਇਹ ਗਲ ਨਹੀਂ ਚਾਹੀਦੀ। ਗੁਰੂ ਕੇ ਸਿੱਖਾਂ ਦਾ ਰਾਹੁ ਸ਼ਬਦ ਹੈ। ਭਾਈ ਜੀ ਜਿਸ ਵੇਲੇ ਕੋਈ ਪ੍ਰਾਨੀ ਚਲਦਾ ਹੈ ਤਾਂ ਸੋਗ ਨਹੀਂ ਕਰਦੇ। ਜੋ ਗੁਰੂ ਗਰੰਥ ਸਾਹਿਬ ਮਨ੍ਹਾਂ ਕਰਦਾ ਹੈ।

ਕਬੀਰ ਜੀ ਕਹਿਆ ਹੈ:–

"ਅਵਰ ਮੂਏ ਕਿਆ ਸੋਗ ਕਰੀਜੈ ॥
ਤਉ ਕੀਜੈ ਜਉ ਆਪਨ ਜੀਜੈ ॥"

ਪੁਨਾ–"ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪਨੇ ਗ੍ਰਿਹਿ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੯॥

ਸੋਗ ਕਰਦੇ ਨਹੀਂ। ਸੋ ਸੁਖਮਨੀ ਸਾਹਿਬ ਵਿਚ ਭੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਕਹਿਆ ਹੈ:–

ਅਪਨੀ ਅਮਾਨ ਕਛੁ ਬਹੁਰਿ ਸਾਹੁ ਲੇਇ ॥

ਅਗਿਆਨੀ ਮਨਿ ਰੋਸੁ ਕਰੇਇ ॥

ਭਾਈ ਜੀ, ਜਿਸ ਵੇਲੇ ਕੋਈ ਨਿਰੰਕਾਰ ਦੇ ਦੇਸ ਨੂੰ ਜਾਂਦਾ ਹੈ ਤਦ ਸ੍ਰੀ ਸਤਿਗੁਰੂ ਅਬਿਨਾਸੀ ਜੀ ਕਾ ਸਦਕਾ ਕਪੜੇ ਚਿਟੇ ਦੁਧ ਪਾਇਕੇ ਹਟੀ ਉਤੇ ਜਾਇ ਬਹਿਨੇ ਹਾਂ। ਤੂੜੀ ਪਾਂਦੇ ਨਹੀਂ। ਬਾਕੀ ਦਿਨਾਂ ਪੰਜਾਂ ਪਿਛੇ ਸ਼ਬਦ ਗਾਂਵਦੇ ਜਾਂਵਦੇ ਹਾਂ। ਅਸਤੀਆਂ ਤਥਾ ਭਸਮ ਮੇਲਕੇ ਜਲ ਵਿਚ ਪਰਵਾਹਿ ਦੇਂਦੇ ਹਾਂ। ਗੁਰੂ ਜੀ ਦਾ ਸਦਕਾ ਗੁਰੂ ਹੀ ਕਰਾਂਵਦਾ ਹੈ।

"ਨਾਮ ਵਰਤਣਿ ਨਾਮੋ ਵਾਲੇਵਾ ਨਾਮ ਨਾਨਕ ਪ੍ਰਾਨ ਆਧਾਰਾ।"
'ਹਰਿ ਧਨ ਸੰਚਨੁ ਹਰਿ ਨਾਮੁ ਭੋਜਨ ਇਹੁ ਨਾਨਕ ਕੀਨੋ ਚੋਲਾ।'

ਧੰਨ ਧੰਨ ਗੁਰਦੇਵ ਜਿਨ ਭਰਮ ਗੜ ਤੋੜਿਆ। ਜੀਆਂ ਦੇ ਮਾਰਨ ਵਾਲਾ ਤੇ ਜੀਵਾਵਣ ਵਾਲਾ ਸ੍ਰੀ ਨਿਰੰਕਾਰ ਹੈ। ਗੁਰੂ ਕੇ ਸਿੱਖਾਂ ਨੂੰ ਭਰਮ ਕੋਈ ਨਹੀਂ ਹੈ।

"ਸਰਬ ਸੁਖਾ ਬਨੇ ਤੇਰੈ ਓਲ੍ਹੈ ॥ ਭ੍ਰਮ ਕੇ ਪਰਦੇ ਸਤਿਗੁਰ ਖੋਲੇ ॥"

ਪੁਨਾ—"ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ।
ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥
ਨਾਮ ਤੇਰੈ ਕੇ ਰੰਗਿ ਦੁਰਮਤਿ ਧੋਵਣਾ ॥
ਜਪਿ ਜਪਿ ਤੁਧੁ ਨਿਰੰਕਾਰ ਭਰਮ ਭਉ ਖੋਵਣਾ ॥
ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥

ਪੁਨਾ—ਬੇਦ ਪੁਰਾਨ ਸਿਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ ॥
ਪਤਤਿ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ ॥"

ਪਾਪੀਆਂ ਦਾ ਉਧਾਰ ਕਰਨ ਵਾਲਾ ਨਿਰੰਕਾਰ ਹੈ।

"ਅਜਾਮਲ ਗਜ ਗਨਕਾ ਪਤਤਿ ਕਰਮ ਕੀਨੇ ॥
ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥"

ਹੋਰ ਭਾਈ ਜੀ ਧੰਨ ਨਿਰੰਕਾਰ ਦਾ ਜਾਪੁ ਜਪਣਾ ਤੇ ਜਪੁਵਾਣਾ ਤੇ ਮਾਈਆਂ ਪਾਸੋਂ ਸ਼ਬਦ ਗਵਾਵਣੇ ਤੇ ਪੜ੍ਹਨੇ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸੁਖਮਨੀ ਸਾਹਿਬ ਵਿਚ ਨਾਮ ਦਾ ਮਹਾਤਮ ਰਖਿਆ ਹੈ।

ਸਲੋਕ-"ਬਹੁ ਸਾਸਤ੍ਰ ਬਹੁ ਸਿਮ੍ਰਤੀ ਪੇਖੇ ਸਰਬ ਢਢੋਲਿ ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥

ਅਸਟਪਦੀ-ਜਾਪ ਤਾਪ ਗਿਆਨ ਸਭਿ ਧਿਆਨ ॥
ਖਟ ਸਾਸਤ੍ਰ ਸਿੰਮ੍ਰਿਤਿ ਵਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥
ਸਗਲ ਤਿਆਗਿ ਬਨ ਮਧੇ ਫਿਰਿਆ ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥
ਪੁੰਨ ਦਾਨ ਹੋਮੇ ਬਹੁ ਰਤਨਾ ॥
ਸਰੀਰ ਕਟਾਇ ਹੋਮੈ ਕਰਿ ਰਾਤੀ ॥
ਵਰਤ ਨੇਮ ਕਰਹਿ ਬਹੁ ਭਾਤੀ ॥
ਨਹੀ ਤੁਲਿ ਰਾਮ ਨਾਮ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥"

ਪੁਨਾ-"ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮ ਜਾਗਾਤੀ ਲੂਟੈ।
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ
ਨਿਮਖ ਸਿਮਰਤ ਜਿਤੁ ਛੂਟੈ ॥" (ਸੂਹੀ ਮ: ੫)

ਹੋਰ ਭਾਈ ਜੀ ਕਰਮ ਧਰਮ ਸਭ ਝੂਠੇ ਹਨ ਤੇ ਤੁਸਾਂ ਨਾਮ ਜਪਣਾ। ਹੋਰ ਭਾਈ ਜੀ ਤੁਸਾਂ ਤਾਰੇ ਦਾ ਵੀਚਾਰ ਕੋਈ ਨਹੀਂ ਕਰਨਾ। 'ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ।' ਹੋਰ ਭਾਈ ਜੀ ਸਭ ਬ੍ਰਾਹਮਣਾਂ ਦੇ ਲਾਲਚ ਵਾਸਤੇ ਸਾਰਾ ਪਾਖੰਡ ਹੈ। ਭਾਈ ਜੀ ਤਾਰਾ ਚੜ੍ਹ ਪਿਆ ਤਾਂ ਕੀ ਹੋਇ ਗਇਆ ਤੇ ਡੁਬ ਗਿਆ

ਤਾਂ ਸਾਨੂੰ ਕੀ ਹੈ।

"ਕਬੀਰ ਨਾ ਹਮ ਕੀਆ ਨਾ ਕਰਹਿਗੇ ਨਾ ਕਰਿ ਸਕੈ ਸਰੀਰੁ ॥
ਕਿਆ ਜਾਨਹੁ ਕਿਛੁ ਹਰਿ ਕੀਆ ਭਇਓ ਕਬੀਰ ਕਬੀਰ ॥੬੨॥"

"ਜਿਸਕਾ ਕਾਰਜ ਤਿਨਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥
ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥"

ਅਸੀ ਕਵਨ ਜੀਵ ਹਾਂ। ਸ੍ਰੀ ਗੁਰੂ ਆਪ ਕਾਰਜ ਕਰਨ ਵਾਲਾ ਹੈ। ਮਨੁਖਾਂ ਦੀ ਕੀ ਸ਼ਕਤੀ ਹੈ। ਅਗੇ ਸਦਕਾ ਸ੍ਰੀ ਨਿਰੰਕਾਰੀ ਜੀ ਦਾ ਅਸੀਂ ਦਰਬਾਰ ਸਾਹਿਬ ਵਿਚ ਸਰਬੱਤ ਸਾਧ ਸੰਗਤ ਦੇ ਚਰਨ ਧੋਂਦੇ ਹਾਂ। ਗੁਰੂ ਨਾਨਕ ਜੀ ਪ੍ਰਗਟ ਹੋਇ ਸਨ ਉਸ ਵਕਤ ਇਹੁ ਸ਼ਬਦ ਭਾਈ ਗੁਰਦਾਸ ਜੀ ਕਹਿਆ ਸੀ--

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ ॥
ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ ॥

ਅਗੇ ਸਾਧ ਸੰਗਤ ਵਿਚ ਗੁਰੂ ਨਾਨਕ ਇਕ ਰੀਤ ਰਖੀ ਹੈ।

ਪਉੜੀ-ਸੁਣੀ ਪੁਕਾਰ ਦਾਤਾਰੁ ਪ੍ਰਭੁ ਗੁਰ ਨਾਨਕ ਜਗ ਮਾਂਹਿ ਪਠਾਯਾ।
ਚਰਨ ਧੋਇ ਰਹਿਰਾਸ ਕਰ ਚਰਨਾਮ੍ਰਿਤ ਸਿਖਾਂ ਪੀਲਾਯਾ।
........ਕਲ ਤਾਰਨ ਗੁਰ ਨਾਨਕ ਆਯਾ।

ਉਪ੍ਰੰਤ ਸ੍ਰੀ ਗੁਰੂ ਅਰਜਨ ਸਾਹਿਬ ਜੀ ਕਹਿਆ ਹੈ:-

ਚਰਨ ਸਾਧ ਕੇ ਧੋਇ ਧੋਇ ਪੀਉ ॥
ਅਰਪਿ ਸਾਧ ਕਉ ਅਪਨਾ ਜੀਉ ॥
ਸਾਧ ਕੀ ਧੂਰ ਕਰਹੁ ਇਸਨਾਨ ॥
ਸਾਧ ਊਪਰ ਜਾਈਐ ਕੁਰਬਾਨ ॥ (ਸੁਖਮਨੀ)

ਤਾਂਤੇ ਤੁਸਾਂ ਭੀ ਇਹੁ ਰੀਤ ਕਰਨੀ। ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਗਤ ਕਰਨੀ ਤੇ ਸੰਗਤ ਦੇ ਚਰਨ ਧੋਣੇ। ਅਗੇ ਸ੍ਰੀ ਨਿਰੰਕਾਰ

ਜੀ ਦਾ ਸਦਕਾ ਅਸੀ ਜੋੜੇ ਦਰਬਾਰ ਸਾਹਿਬ ਵਿਚ ਝਾੜਦੇ ਹਾਂ। ਕਿਉਂ ਜੋ ਗੁਰੂ ਨਾਨਕ ਜੀ ਕਹਿਆ ਹੈ।

ਜੋ ਰਾਜਾ ਦੇਵ ਲੂਤ ਸਭ ਰਾਖਸ਼ਾਂ ਨੂੰ ਨਾਲ ਲੈ ਕੇ ਸ੍ਰੀ ਗੁਰੂ ਨਾਨਕ ਜੀ ਦੀ ਸ਼ਰਨੀ ਆਏ ਸਨ ਜੋ ਸਚੇ ਪਾਤਸ਼ਾਹ ਜੀ ਅਸਾਡਾ ਉਧਾਰ ਹੋਵੇ ਤੇ ਰਾਖਸ਼ੀ ਜੂਨ ਕਟੀਐ। ਤਾ ਗੁਰੂ ਨਾਨਕ ਸਾਹਿਬ ਬਚਨ ਕੀਤਾ ਜੋ ਭਾਈ ਜੀ ਤੁਸਾਂ ਧਰਮਸਾਲਾ ਬਣਵਾਨੀ ਤੇ ਜੋੜੇ ਝਾੜਨੇ, ਪ੍ਰਸ਼ਾਦਿ ਦਾ ਕਿਣਕਾ ਡਿਗਾ ਮੂੰਹ ਪਾਵਣਾ। ਜਿਉਂ ਜਿਉਂ ਤੁਸੀ ਮੂੰਹ ਪਾਵੋਗੇ ਤਿਉ ਤਿਉਂ ਤੁਸਾਡੀ ਰਾਖਸ਼ੀ ਜੂਨ ਕੱਟੀ ਜਾਵੇਗੀ।

ਭਾਈ ਜੀ ਗੁਰੂ ਜੀ ਦਾ ਬਚਨ ਰਾਖਸ਼ਾਂ ਤਥਾ ਪਸ਼ੂਆਂ ਨੇ ਮੰਨਿਆ, ਤੁਸੀ ਤੇ ਅਸੀ ਤਾਂ ਸਿਖ ਪੁਤ੍ਰ ਅਖਵਾਂਦੇ ਹਾਂ, ਤੁਸਾਨੂੰ ਤੇ ਅਸਾਨੂੰ ਲਜਾ ਨਹੀਂ ਆਉਂਦੀ?

ਅਗੇ ਉਪਦੇਸ਼ ਤ੍ਰੈ ਹੈਨ। ਸ੍ਰੀ ਗੁਰੂ ਨਾਨਕ ਅਬਨਾਸ਼ੀ ਤੇ ਸ੍ਰੀ ਸਤਿਗੁਰ ਦਇਆਲ ਜੀ ਕਹੇ ਹੈਨ। ਜੋ ਭਜਨ ਨਿਰੰਕਾਰ ਜੀ ਦਾ ਕਰਨਾ।੧। ਮਾਤਾ ਪਿਤਾ ਦੀ ਟਹਿਲ।੨। ਕਿਰਤ ਕਰਕੇ ਖਾਵਣੀ ਸਦਕਾ ਨਿਰੰਕਾਰ ਜੀ ਦਾ ਤੇ ਵਿਕਾਰਾਂ ਦਾ ਤਿਆਗ ਕਰਨਾ।੩।

ਜੋ ਕਬੀਰ ਜੀ ਦਾ ਬਚਨ ਹੈ:-

"ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ ॥੨੩੩॥

ਇਹਨਾਂ ਤ੍ਰੈਆਂ ਬਚਨਾਂ ਦਾ ਬੀਚਾਰ ਏਹੁ ਹੈ। ਜੋ ਭਜਨ ਨਿਰੰਕਾਰ ਜੀ। ਇਸ ਵਾਸਤੇ ਜੋ ਜਨਮ ਮਰਨ ਕਟਿਆ ਜਾਵੇ। ਮਾਤਾ ਪਿਤਾ ਦੀ ਟਹਿਲ ਇਸ ਵਾਸਤੇ ਜੋ ਮਾਤਾ ਦਸ ਮਹੀਨੇ ਅਪਣੇ

ਗਰਭ ਵਿਚ ਰਖਦੀ ਹੈ ਤੇ ਫੇਰ ਇਸਨੂੰ ਨਿਰੰਕਾਰ ਬਾਹਰ ਲੈ ਆਂਵਦਾ ਹੈ ਤਦ ਸਾਰੀ ਪੰਡ ਮਾਤਾ ਪਿਤਾ ਦੇ ਸਿਰ ਹੋਂਦੀ ਹੈ। ਕਿਰਤ ਕਰਕੇ ਖਾਵਣਾ, ਇਸ ਵਾਸਤੇ ਜੋ ਮੁਥਾਜ ਕਿਸੇ ਦਾ ਨਾ ਹੋਵੈ।

ਇਨਾਂ ਤ੍ਰੈਆਂ ਬਚਨਾਂ ਬੀਂ ਬਿਨਾ ਹੋਰ ਕੋਈ ਪਾਖੰਡ ਵਿਚ ਪਾਵੈ ਤਦ ਤੁਸਾਂ ਨਹੀਂ ਮੰਨਣਾ। ਇਹੁ ਉਪਦੇਸ਼ ਆਪ ਸ੍ਰੀ ਸਤਿਗੁਰੂ ਨਾਨਕ ਜੀ ਸ੍ਰੀ ਸਤਿਗੁਰੂ ਦਇਆਲ ਜੀ ਕਹੇ ਹੈਨ।

"ਇਸਤੇ ਊਪਰਿ ਨਹੀਂ ਬੀਚਾਰੁ ॥
ਜਾਕੇ ਮਨਿ ਬਸਿਆ ਨਿਰੰਕਾਰ ॥"
"ਸਦਾ ਸਦਾ ਸਦਾ ਦਇਆਲ ॥
ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥"

ਇਹ ਬਚਨ ਸੁਣਕੇ ਓਹ ਸਿਖ ਚਰਨਾਂ ਤੇ ਡਿਗ ਪਿਆ ਜੋ ਮੈਨੂੰ ਸਿਖ ਕਰੀਏ। ਤਾਂ ਬਚਨ ਹੋਇਆ ਇਹੀ ਸਿਖਿਆ ਹੈ ਜੋ ਗੁਰੂ ਸ਼ਬਦ ਬਿਨਾ ਹੋਰਸ ਦੀ ਪੂਜਾ ਨਹੀਂ ਕਰਨੀ। ਨਿਰੰਕਾਰ ਦਾ ਜਾਪ ਜਪਣਾ।

ਇਹ ਅਰਦਾਸ ਸ੍ਰੀ ਨਿਰੰਕਾਰ ਜੀ ਦੀ ਕ੍ਰਿਪਾ ਨਾਲ ਹੋਈ। ਪਹੁੰਚੇ ਗੁਰੂ ਗਰੰਥ ਸਾਹਿਬ ਪਾਸ। ਧੰਨ ਧੰਨ ਨਿਰੰਕਾਰ। ਧੰਨ ਧੰਨ ਸ੍ਰੀ ਸਤਿਗੁਰੂ ਦਇਆਲ ਅਬਨਾਸੀ ਸਾਹਿਬ ਸਚਾ ਪਾਤਸ਼ਾਹ ਜੀ।

ਜਿਸ ਏਹੁ ਨਾਮ ਦਾ ਚਲਣ ਕਢਿਆ ਹੈ।

ਸੰਮਾਪਤੰ ॥

ਸੰਮਤ ੧੯੧੩ ਵਿਚ ਇਹੁ ਚਿਠਾ ਚਲਣ ਦਾ ਤਿਆਰ ਹੋਇਆ ਰਾਵਲਪਿੰਡੀ ਹਰਿ ਮੰਦਰ ਸਾਹਿਬ ਵਿਚ ਮਹੀਨਾ ਨਿਰੰਕਾਰ ਅਬਨਾਸ਼ੀ ਜੀ ਦਾ ।

ਚੌਪਈ:-ਵਾਸੀ ਰਾਜੜ ਕੀ ਤੁਮ ਜਾਨੋ ।
ਰੂਪ ਸਿੰਘ ਤੁਮ ਨਾਮ ਪਛਾਨੋ ।
ਗੁਰੂ ਦਇਆਲ ਜਬ ਕਿਰਪਾ ਧਾਰੀ ।
ਚਿਠੇ ਕੀ ਤਬ ਕਰੀ ਤਿਆਰੀ ॥੧॥
ਚਲਣ ਲਿਖ ਗੁਰੂਅਨ ਕੇ ਸਾਰੇ ।
ਕਿਰਪਾ ਕਰੀ ਦਇਆਲ ਮੁਰਾਰੇ ।
ਜੋ ਕੋਈ ਐਸੀ ਰੀਤ ਕਰਾਵੈ ।
ਜਨਮ ਮਰਨ ਮੈ ਫੇਰ ਨਾ ਆਵੈ ॥੨॥

ਦੋਹਿਰਾ-ਕਿਰਤ ਕਰੇ ਜੋ ਧਰਮ ਦੀ ਟਹਿਲ ਕਰੈ ਦਰਬਾਰ ।
ਦਇਆਲ ਗੁਰੂ ਕਿਰਪਾ ਕਰੈ ਦਰਬਾਰਾ ਸਿੰਘ ਬਲਿਹਾਰ ।੩।

ਐਸੇ ਗੁਰ ਕੋ ਜੋ ਨਰ ਤਿਆਗੈ ।
ਈਹਾ ਖੇਦ ਨਰਕ ਤਿਹ ਆਗੈ ।

ਧੰਨ ਧੰਨ ਸ੍ਰੀ ਸਤਿਗੁਰੂ ਦਿਆਲ ਜੀ । ਧੰਨ ਧੰਨ ਸ੍ਰੀ ਸਤਿਗੁਰੂ ਦਰਬਾਰਾ ਸਿੰਘ ਸਾਹਿਬ ਜੀ ।

ਦੋਹਿਰਾ-ਅਖਰ ਵਾਧੇ ਘਾਟ ਜੋ ਪੜ੍ਹ ਪੜ੍ਹ ਕਰੋ ਬੀਚਾਰ ।
ਹਮ ਕੋ ਦੋਸ ਨ ਦੀਜੀਐ ਹਮ ਖਿਨ ਖਿਨ ਭੂਲਨਹਾਰ ।

ਧੰਨ ਧੰਨ ਨਿਰੰਕਾਰ ਜੀ

ਨੋਟ–੧. ਜਿਹੜਾ ਹੁਕਮਨਾਮਾ (ਚਲਣ ਦਾ ਚਿੱਠਾ) ਸ੍ਰੀ ਦਰਬਾਰ ਸਾਹਿਬ ਨਿਰੰਕਾਰੀ ਰਾਵਲਪਿੰਡੀ ਵਿਖੇ ਮੌਜੂਦ ਸੀ ਤੇ ਜਿਸਦੀ ਕਾਪੀ ਉਤਾਰਾ ਗੁਰਦਵਾਰਾ ਨਿਰੰਕਾਰੀ ਗੋਲੜਾ ਦੀ ਪ੍ਰਾਪਤ ਹੋਈ ਹੈ, ਉਸਦੇ ਅਖੀਰ ਚੌਪਈ ਨਹੀਂ ਲਿਖੀ ਹੋਈ, ਇਸਦੀ ਥਾਂ ਕੁੰਡਲੀਆ ਲਿਖਿਆ ਹੋਇਆ ਹੈ।

ਕੁੰਡਲੀਆ–ਵਾਸੀ ਰਾਜੜ ਜਾਣੀਐ ਰੂਪ ਸਿੰਘ ਜਹਿ ਨਾਮ।
ਦਇਆਲ ਗੁਰੂ ਕਿਰਪਾ ਕਰੀ ਚਿਠੇ ਕੀਨ ਬਖਾਨ।
ਚਿਠੇ ਕੀਨ ਬਖਾਨ ਲਿਖੇ ਚਲਣ ਗੁਰ ਸਾਰੇ।
ਕਿਰਪਾ ਕੀਨੀ ਦਇਆਲ ਗੁਰੂ ਜੀ ਸਿੰਘ ਦਰਬਾਰੇ।
ਟਹਿਲ ਕਰੈ ਜੋ ਪ੍ਰੀਤ ਕਰ ਕਰੇ ਕਿਰਤ ਸ਼ੁਭ ਕਾਮ।
ਦਇਆਲ ਗੁਰੂ ਕੀ ਕਿਰਪਾ ਤੇ ਪ੍ਰਾਪਤ ਹੋਵੈ ਨਾਮ।

ਸ੍ਰੀ ਗੁਰੂ ਦਇਆਲ ਬਾਬਾ ਜੀ, ਲਿਖਾਰੀ ਪਿੰਗਲਦਾਸ ਦੀ ਭੂਲ ਚੁਕ ਬਖਸ਼ਣੀ। ਵਿਸਾਖੋਂ ੧੨। ਸੰਮਤ ੧੯੪੧ ਬੁਧਵਾਰ ਸੰਪੂਰਨੰ।

੨. ਇਸ ਹੁਕਮਨਾਮਾ (ਚਲਣ ਦਾ ਚਿੱਠਾ)। ਵਿਚ ਲਿਖਿਆ ਹੋਇਆ ਹੈ–"ਹੋਰ ਜਿਸ ਜਗਾ ਦਰਬਾਰ ਸਾਹਿਬ ਨਾ ਹੋਵੇ ਤਾਂ ਪੰਜ ਗਰੰਥੀ ਪੋਥੀ ਭਾਵੇਂ ਚਾਰ ਲਾਵਾਂ ਲਿਖਕੇ ਚੌਕੀ ਉਤੇ ਰਖਕੇ ਦੀਵਾਨ ਲਗਾਏ ਕਰ ਫੇਰੇ ਦੇ ਦੇਣੇ।"

੩. ਇਕ ਨਿਰੰਕਾਰੀ ਚਲਣ ਦੇ ਚਿੱਠੇ ਦੀ ਕਾਪੀ ਗਿਆਨੀ ਹੀਰਾ ਸਿੰਘ ਜੀ ਪਾਸੋਂ ਪ੍ਰਾਪਤ ਹੋਈ ਸੀ ਜੋ ਅਸਲ ਚਿੱਠੇ ਦਾ ਉਤਾਰਾ ਨਹੀਂ। ਉਸਦੀ ਬੋਲੀ ਉਰਦੂ ਤੇ ਅਖਰ ਗੁਰਮੁਖੀ ਸਨ। ਚਿੱਠੇ ਦੇ ਅੰਤ ਵਿਚ ਲਿਖਾਰੀ ਦਾ ਨਾਮ ਨਹੀਂ, ਤੇ ਸੰਮਤ ਇਸਤਰਾਂ ਲਿਖਿਆ ਹੈ:–

"ਸੰਮਤ ੧੯੨੩ ਮਿਤੀ ਮਾਗੋਂ ਦਿਨੇ ੨੫ ਮਹੀਨਾ ਗੁਰੂ ਨਾਨਕ ਸਾਹਿਬ ਜੀ ਦਾ ਇਹੁ ਪੋਥੀ ਸੰਪੂਰਨ ਹੋਈ ਮੰਗਲਵਾਰੇ।"

---

...ਸਿਧਾਂਤ ਉਹੀ ਹੈ ਜੋ ਭਾਈ ਰੂਪ ਸਿੰਘ ਜੀ ਨੇ ਵਰਨਨ ਕੀਤਾ ਹੈ, ਪਰ ਅੰਤ ਵਿਚ ਇਹ ਗਲ ਵਾਧੂ ਅੰਕਿਤ ਹੈ– ਔਰ ਇਲਾਵੇ ਇਨਕੇ ਏਕ ਔਰ ਫੁਰਮਾਨ ਬਾਬਾ ਦਇਆਲ ਗੁਰੂ ਜੀ ਨੇ ਮੁਫ਼ੀਦ ਸਮਝ ਕਰ ਫੁਰਮਾਇਆ ਹੈ ਕਿ ਜਬ ਕਿਸੀ ਔਰਤ ਕਾ ਸ਼ੌਹਰ ਬਵਜਾ ਨਿਰੰਕਾਰ ਫੌਤ ਹੋ ਜਾਵੈ੍ਤੋ ਔਰ ਬੇਵੇ ਕੋ ਉਸ ਕੇ ਸ਼ੌਹਰ ਕੇ ਭਾਈ ਕੇ ਸਾਥ ਸ਼ਾਦੀ ਕਰ ਦੇਤੇ ਹੈਂ। ਅਗਰ ਔਰਤ ਕੀ ਸਾਹਮਰਾਏ ਦੇਵਰ ਅਪਨੇ ਕੇ ਨ ਹੋ ਤੋ ਦੂਸਰੇ ਖਾਨਦਾਨ ਅਪਨੇ ਰਿਸ਼ਤੇ ਮੇਂ ਸ਼ਾਦੀ ਕਰ ਦੇਤੇ ਹੈਂ।

ਬਾਇਸ ਇਸ ਕਾ ਯੇ ਹੈ ਕਿ ਔਰਤ ਬੇਵੇ ਖ਼ਰਾਬ ਨ ਹੋ ਔਰ ਨਨੀ ਜੀ ਅਪਨੇ ਮਜ਼ਹਬ ਕੋ ਛੋੜ ਕਰ ਦੂਸਰੇ ਮਜ਼ਹਬ ਮੇਂ ਨ ਜਾਵੇ।"

# ਹੁਕਮਨਾਮਾ

## ਸ੍ਰੀ ਸਤਿਗੁਰੂ ਸਾਹਿਬ ਰਤਾ ਜੀ ਮਹਾਰਾਜ

੧ ਓ ਸਤਿਗੁਰਪ੍ਰਸਾਦਿ ॥

ਧੰਨ ਧੰਨ ਨਿਰੰਕਾਰ ਅਬਨਾਸ਼ੀ ਸਾਹਿਬ ਸਚਾ ਪਾਤਸ਼ਾਹ ਜੀ ।
ਧਨ ਧਨ ਸ੍ਰੀ ਸਤਿਗੁਰੂ ਦਿਆਲ ਨਿਰੰਕਾਰ, ਅਬਨਾਸੀ ਸਾਹਿਬ ਸਚਾ ਪਾਤਸ਼ਾਹੁ ਜੀ ।

ਧੰਨ ਧੰਨ ਸ੍ਰੀ ਸਤਿਗੁਰੂ ਦਰਬਾਰਾ ਸਿੰਘ ਨਿਰੰਕਾਰ ਅਬਨਾਸੀ ਸਾਹਿਬ ਸਚਾ ਪਾਤਸਾਹੁ ਜੀ ।

## ਹੁਕਮ ਸ੍ਰੀ ਸਤਿਗੁਰੂ ਦਿਆਲ ਸ੍ਰੀ ਸਤਿਗੁਰੂ ਦਰਬਾਰਾ ਸਿੰਘ ਜੀ ਦੇ ਨਾਲ ਪ੍ਵਾਨਾ ਲਿਖਿਆ

ਸਰਬੱਤ ਸੰਗਤ ਬੀੜਿਆਂ ਵਾਲਿਆਂ ਪਾਸ । ਜੋ ਸਰਬੱਤ ਬੀੜਿਆਂ ਵਾਲਿਆਂ ਜੋਗ ਮਲੂਮ ਹੋਵੇ ਜੋ ਤੁਸਾਨੂੰ ਹੁਕਮ-ਨਾਮਾ ਅਗੇ ਚਲਣ ਦੇ ਚਿੱਠੇ ਸਰਬੱਤ ਜੋਗ ਦਿਤੇ ਹੈਨ । ਸੋ ਤੁਸਾਂ ਅੰਦਰ ਰੱਖ ਛੱਡੇ ਹਨ । ਨਾ ਆਪ ਪੜ੍ਹ ਕਰ ਕਮਾਂਵਦੇ ਹੋ ਤ ਨਾ ਹੋਰਨਾਂ ਨੂੰ ਪੜ੍ਹ ਕਰ ਸੁਨਾਂਵਦੇ ਹੋ । ਸੁ ਸਭ ਲੋਕ, ਨਿਰੰਕਾਰੀਏ ਜਗਤ ਨਾਲ ਮੇਲਵਾਂ ਕੰਮ ਕਰਦੇ ਹੋ । ਅੰਦਰੋਂ ਕਰਮ-ਕਾਂਡ ਤੇ ਚਿਤ 'ਕਰਦਾ ਹੈ ਤੇ ਬਾਹਰੋਂ ਨਿਰੰਕਾਰੀ ਸਦਾਂਵਦੇ ਹੋ । ਸੋ ਤੁਸਾਡੇ ਮਨ ਵਿਚ ਹੈ ਜੋ ਸਤਿਗੁਰੂ

ਦਰਬਾਰਾ ਸਿੰਘ ਜੀ ਸਮਾਇ ਗਇਆ ਹੈ ਸੋ ਅਸੀਂ ਤਾਂ ਨਿਰੰਕਾਰ ਰਪ ਹੋਕਰ ਸਰਬੱਤ ਬੀੜਿਆਂ ਤੇ ਦੇਖਦੇ ਹਾਂ ਤੁਸਾਡੀ ਕਰਤੂਤ। ਤੁਸਾਡਾ ਚਿਤ ਹੋਵੇ ਜੋ ਜਗਤ ਨਾਲ ਅਸੀ ਮਿਲ ਜਾਵੀਏ ਸੋ ਅਸੀ ਐਸੀ ਕਰਾਂਗੇ ਜੋ ਨਿਰੰਕਾਰੀਆ ਹੋਕਰ ਕਰਮ-ਕਾਂਡ ਕਰੇਗਾ ਸੋ ਉਸਦਾ ਦੁਹਾਂ ਜਹਾਨਾਂ ਵਿਚ ਮੂੰਹ ਕਾਲਾ ਕਰਾਂਗੇ। ਜੇਕਰ ਤੁਸੀ ਇਹ ਪ੍ਰਵਾਨਾ ਪੜ੍ਹ ਕਰ ਸੁਣ ਕਰ ਮੰਨੋਗੇ ਤਾਂ ਪਿਛਲੇ ਗੁਨਾਹ ਤੁਸਾਡੇ ਸਭ ਬਖਸ਼ੇ। ਤੇ ਅਗੋਂ ਤੁਸੀ ਇਹੁ ਪ੍ਰਵਾਨੇ ਤੇ ਲਿਖ ਦੇਵੋ ਜੋ ਅਗੋਂ ਅਸੀਂ ਕੁਝ ਰਾਈ ਮਾਤ੍ਰ ਭੀ ਕਰਮ-ਕਾਂਡ ਕਰੀਏ ਤਾਂ ਬੇਮੁਖ ਹੋਵੀਏ। ਸਾਰਾ ਭਾਰ ਤੁਸਾਡਾ ਪਾਪਾਂ ਦਾ ਮੈਂ ਚੁਕਾਂ ਤੇ ਫੇਰ ਤੁਸੀਂ ਕਰਮ-ਕਾਂਡ ਕਰੋ। ਜੋ ਕੋਈ ਸਿਖ ਸ੍ਰੀ ਸਤਿਗੁਰੂ ਦਿਆਲ ਅਬਨਾਸ਼ੀ ਜੀ ਦਾ ਇਸ ਪ੍ਰਵਾਨੇ ਨੂੰ ਮੰਨੇਗਾ ਸੋ ਨਿਹਾਲ ਹੋਵੇਗਾ। ਇਹੁ ਪ੍ਰਵਾਨਾ ਸ੍ਰੀ ਸਤਿਗੁਰੂ ਦਿਆਲ ਸ੍ਰੀ ਸਤਿਗੁਰੂ ਦਰਬਾਰਾ ਸਿੰਘ ਜੀ ਦੇ ਹੁਕਮ ਨਾਲ ਲਿਖਿਆ।

ਧੰਨ ਨਿਰੰਕਾਰ

ਸੰਮਤ ੧੯੩੦॥ ਮਹੀਨਾ ਗੁਰੂ ਰਾਮਦਾਸ ਜੀ ਦਾ। ਮਿਤੀ ਵਿਸਾਖ ਦਿਨੇ ਪਹਿਲੀ। ਤੇ ਜੇਹੜੇ ਚੱਲਣ ਦੇ ਚਿਠੇ ਤੁਸਾਡੇ ਪਾਸ ਹਨ ਸੋ ਪੰਦਰੇ ਦੇ ਪੰਦਹੇ ਦਿਨੇ ਪੜ੍ਹ ਕਰ ਸਰਬੱਤ ਸੰਗਤ ਨੂੰ ਰਾਤੀਂ ਕਥਾ ਕਰਕੇ ਸੁਣਾਵਣਾ। ਧੰਨ ਧੰਨ ਨਿਰੰਕਾਰ।†

ਦਸਖਤ–ਗੁਲਾਮ ਰੱਤਾ

---

†ਅਸਲ ਦਸਖਤੀ ਹੁਕਮਨਾਮਾ ਸ੍ਰੀ ਦਰਬਾਰ ਸਾਹਿਬ ਨਿਰੰਕਾਰੀ ਰਾਵਲਪਿੰਡੀ ਵਿਖੇ ਮੌਜੂਦ ਸੀ, ਜੋ ਹੁਣ ਸ੍ਰੀ ਹਜ਼ੂਰ ਬਾਬਾ ਜੀ ਪਾਸ ਹੈ।

੧ਓ ਸਤਿਗੁਰ ਪ੍ਰਸਾਦਿ।

ਧੰਨ ਧੰਨ ਨਿਰੰਕਾਰ ਜੀ ਧੰਨ ਧੰਨ ਸ੍ਰੀ ਸਤਿਗੁਰੂ ਦਇਆਲ ਜੀ ਮਹਾਰਾਜ। ਸਰਬੱਤ ਨਿਰੰਕਾਰੀ ਸਾਧ ਸੰਗਤ ਜੋਗ ਮਾਲੂਮ ਹੋਵੈ ਜੋ ਨਿਰੰਕਾਰੀ ਇਤਿਹਾਸ ਵਿਸਥਾਰ ਨਾਲ ਜੰਗਮੈਨ ਨਿਰੰਕਾਰੀ ਐਸੋਸੀਏਸ਼ਨ ਨੇ ਪ੍ਰਕਾਸ਼ਤ ਕੀਤਾ ਹੈ। ਹਰ ਇਕ ਗੁਰਸਿਖ ਦਾ ਫਰਜ਼ ਹੈ ਕਿ ਉਹ ਇਸ ਇਤਿਹਾਸ ਦੀਆਂ ਦੋ, ਚਾਰ, ਪੰਜ, ਦਸ ਪੁਸਤਕਾਂ ਜਿਤਨੀ ਵੀ ਸ਼ਰਧਾ ਹੋਵੈ। ਨਿਰੰਕਾਰੀ ਪਰਚਾਰ ਵਾਸਤੇ ਲੈ ਕਰ ਕੇ ਆਪਣੇ ਸਜਣਾਂ ਪਿਆਰਿਆਂ ਤਕ ਪਹੁੰਚਾਵੇ।

ਨਿਰੰਕਾਰੀ ਪਰਚਾਰ ਲਈ ਇਤਿਹਾਸ ਪੜ੍ਹਨਾ ਤੇ ਹੋਰ ਪ੍ਰੇਮੀਆਂ ਨੂੰ ਪੜ੍ਹਨ ਵਾਸਤੇ ਭੇਟ ਕਰਨਾ ਅਤੇ ਗੁਰਸਿਖਾਂ ਨੂੰ ਪੜ੍ਹ ਕੇ ਸੁਣਾਨਾ ਇਹ ਪਰਚਾਰ ਦਾ ਚੰਗਾ ਉਦਮ ਹੈ।

ਸਾਧ ਸੰਗਤ ਦਾ ਦਾਸ -

ਹਰਾ ਸਿੰਘ

**ਗੁਰਮਤਿ-ਮੋਢੀ ਦੀ ਸੌ ਸਾਲਾ ਬਰਸੀ**

**੧੮ ਮਾਘ ਸੰਮਤ ੧੯੧੧}** **{੧੮ ਮਾਘ ਸੰਮਤ ੨੦੧੧**